ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਬੁਲਾਰਾ

# ਤਰਕਸ਼ੀਲ

ਪੈਂਫਲਿਟ ਨੰ: 4 ( ਨਵੰਬਰ/ਦਸੰਬਰ 86)

ਸਹਿਯੋਗ ਰਾਸ਼ੀ 3 ਰੁਪਏ

ਮੁਖ ਸੰਪਾਦਕ : ਰਾਜਪਾਲ ਸਿੰਘ

ਰੈਸ਼ਨੇਲਿਸਟ ਸੁਸਾਇਟੀ ਵੱਲੋਂ ਰੱਖਿਆ ਇਨਾਮ ਜਿੱਤਣ ਦੀ ਕੋਸ਼ਿਸ ਕਰਨਾ ਵਾਲਾ ਮਹਿਲਾਂ ਚੌਂਕ ਦਾ ਸਾਧ ਆਪਣੀ ਜ਼ਮਾਨਤ ਜਬਤ ਕਰਾ ਕੇ ਭੱਜ ਨਿਕਲਿਆ

(ਪੂਰੀ ਰਿਪੋਰਟ ਅੰਦਰ ਦੇਖੋ)

ਇਸ ਅੰਕ ਵਿੱਚ

★ ਹਿਪਨੋਟਿਜ਼ਮ ਬਾਰੇ

★ ਜੀਵਨ ਦੀ ਕਹਾਣੀ

★ ਕੈਂਬਾ ਵਾਲਾ ਬਾਬਾ

★ ਤੇ ਭਗਵਾਨ ਦੀ ਕੀਮਤ 5 ਤੋਂ 10 ਰੁਪਏ ਪੈਣ ਲੱਗੀ

★ ਹੋਰ ਦਿਲਚਸਪ ਰਿਪੋਰਟਾਂ ਅਤੇ ਸਥਾਈ ਕਾਲਮ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..ਹੇਮ ਰਾਜ ਸਟੈਨੋ............

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022





**ਰਚਨਾਵਾਂ ਤੇ ਹੋਰ ਚਿੱਠੀ ਪੱਤਰ ਲਈ**

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 48
ਕੋਟਕਪੂਰਾ-151204

**ਚੰਦੇ ਭੇਜਣ ਲਈ ਪਤਾ**

ਜੀਵਨ ਲਾਲ ਸ਼ਹਿਣਾਂ
ਮੁਖਾਨੰਦ ਬਸਤੀ,
ਤਪਾ-148108

ਸਲਾਨਾ ਚੰਦਾ 15 ਰੁਪੈ

**ਪ੍ਰਕਾਸ਼ਨ :** ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਓ. ਕੇ. ਪ੍ਰਿੰਟਿੰਗ ਪ੍ਰੈਸ ਰਾਜਪੁਰਾ ਟਾਊਨ ਤੋਂ ਛਪਵਾ ਕੇ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੌਦ ਜ਼ਿਲ੍ਹਾ ਲੁਧਿਆਣਾ ਤੋਂ ਪ੍ਰਕਾਸ਼ਤ ਕੀਤਾ।

### ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵੱਲੋ ਰੱਖਿਆ ਇਨਾਮ ਜਿਤਣ ਦਾ ਦਾਅਵਾ ਕਰਨ ਵਾਲਾ ਮਹਿਲਾਂ ਚੌਂਕ ਦਾ ਸਾਧ

# ਜ਼ਮਾਨਤ ਜ਼ਬਤ ਕਰਾ ਬੈਠਾ

ਜਿਸ ਤਰ੍ਹਾ ਤੁਹਾਨੂੰ ਪਤਾ ਹੀ ਹੈ ਕਿ ਰੈਸ਼ਨਲਿਸਟ ਸੁਸਾਇਟੀ ਪੰਜਾਬ ਨੇ ਗੈਬੀ ਸ਼ਕਤੀਆ ਦਾ ਦਾਅਵਾ ਕਰਨ ਵਾਲਿਆ ਨੂੰ 10,000 ਰੁਪਏ ਦਾ ਨਗਦ ਇਨਾਮ ਜਿਤਣ ਦਾ ਚੈਲਿੰਜ ਕੀਤਾ ਹੋਇਆ ਹੈ। ਮਹਿਲਾ ਚੌਂਕ (ਜ਼ਿਲ੍ਹਾ ਸੰਗਰੂਰ) ਦੇ ਇੱਕ ਸਾਧ ਨੇ ਇਸ ਚੈਲਿੰਜ ਨੂੰ ਪ੍ਰਵਾਨ ਕਰ ਲਿਆ ਸੀ। ਤੈਅ ਹੋਈਆ ਸ਼ਰਤਾਂ ਅਨੁਸਾਰ 26/10/86 ਨੂੰ ਦਿਨ ਦੇ ਬਾਰਾਂ ਵਜੇ ਤੋਂ ਇੱਕ ਵਜੇ ਦੇ ਦਰਮਿਆਨ ਸਾਧ ਨੇ ਆਪਣੀ ਸ਼ਕਤੀ ਨਾਲ ਮਹਿਲ ਚੌਂਕ ਦੇ ਸੁਸਾਇਟੀ ਮੈਂਬਰ ਨੂੰ ਸਟੇਜ ਤੇ ਬੈਠੇ ਨੂੰ **ਮਾਰਨਾ** ਸੀ। ਦਿਲਚਸਪ ਗੱਲ ਇਹ ਹੈ ਕਿ ਰੈਸ਼ਨਲਿਸਟ ਸੁਸਾਇਟੀ ਪੰਜਾਬ ਵੱਲੋਂ ਰੱਖਿਆ ਇਨਾਮ ਜਿੱਤਣ ਦੀ ਕੋਸ਼ਿਸ਼ ਕਰਨ ਵਾਲਾ ਇਹ ਪਹਿਲਾ ਬੰਦਾ ਸੀ। ਰੈਸ਼ਨਲਿਸਟ ਸੁਸਾਇਟੀ ਦਾ ਪਿਛਲੇ ਸਮੇਂ ਵਿਚ ਬਹੁਤ ਜਿਆਦਾ ਪ੍ਰਚਾਰ ਹੋਇਆ ਸੀ। ਸੁਸਾਇਟੀ ਦੇ ਹਮਦਰਦ ਅਤੇ ਸੁਸਾਇਟੀ ਦੇ 'ਵਿਰੋਧੀ' ਇਸ ਪਰਖ ਦੇ ਦਿਨ ਦਾ ਬੜੀ ਉਤਸ਼ਾਹ ਨਾਲ ਉਡੀਕ ਕਰ ਰਹੇ ਸਨ।

26/10/86 ਦੇ ਨਿਸ਼ਚਿਤ ਦਿਨ ਮਹਿਲਾ ਚੌਂਕ ਵਿਖੇ ਰੈਸ਼ਨਲਿਸਟ ਸੁਸਾਇਟੀ ਪੰਜਾਬ ਦੇ ਪੰਜਾਬ ਭਰ ਵਿਚੋਂ ਆਏ ਮੈਂਬਰਾਂ, ਹਮਦਰਦਾਂ ਅਤੇ ਆਲੇ ਦੁਆਲੇ ਦੇ ਪਿੰਡਾਂ ਦੇ ਤਮਾਸ਼ਬੀਨਾ ਦਾ ਇਕੱਠ ਹੋ ਗਿਆ। ਰੈਸ਼ਨਲਿਸਟ ਸੁਸਾਇਟੀ ਨੇ ਸਰਕਾਰੀ ਹਾਈ ਸਕੂਲ ਵਿੱਚ ਸਟੇਜ ਲਾਈ ਹੋਈ ਸੀ। ਲੱਗਭਗ 5-6 ਹਜ਼ਾਰ ਲੋਕਾਂ ਦੇ ਇਕੱਠ ਵਿਚ ਰੈਸ਼ਨਲਿਸਟ ਸੁਸਾਇਟੀ ਨੇ ਇਨਾਮ ਦੀ ਰਕਮ 10,000 ਰੁਪਏ ਅਤੇ ਸਾਧ ਦੇ 'ਸ਼ਰਧਾਲੂ' ਪੰਚ ਨੇ 1000 ਰੁਪਏ ਦੀ ਜਮਾਨਤ ਸਾਂਝੇ ਮਿਥੇ ਗਏ ਬੰਦੇ ਸਰਕਾਰੀ ਹਾਈ ਸਕੂਲ ਦੇ ਹੈਡਮਾਸਟਰ ਸਾਹਿਬ ਨੂੰ ਜ਼ਮਾਂ ਕਰਾ ਦਿਤੀ। ਅਖੀਰ ਵਿਚ ਉਹੋ ਕੁਝ ਹੋਇਆ ਜਿਸਦੀ ਉਮੀਦ ਸੀ। ਸਾਧ ਆਪਣੀ ਸ਼ਕਤੀ ਦਿਖਾਉਣ ਨਾ ਆਇਆ ਬਾਰਾ ਵਜੇ ਤੋਂ ਇੱਕ ਵਜੇ ਤਕ ਜੋ ਕਿ ਸ਼ਰਤ ਦਾ ਨਿਸ਼ਚਿਤ ਟਾਈਮ ਸੀ ਦੇ ਅੰਦਰ ਸਟੇਜ ਤੋਂ ਵਾਰ ਵਾਰ ਬੋਲਿਆ ਜਾਂਦਾ ਰਿਹਾ ਕਿ ਸਾਧ ਆਏ ਅਤੇ ਆਪਣੀ ਸ਼ਕਤੀ ਦਾ ਵਿਖਾਵਾ ਕਰਕੇ ਇਨਾਮ ਜਿੱਤ ਲਵੇ। ਪਰ ਸਾਧ ਨਾ ਆਇਆ। ਸ਼ਰਤ ਦਾ ਨਿਸਚਿਤ ਸਮਾਂ ਖਤਮ ਹੋਣ ਤੇ ਹੈਡਮਾਸਟਰ ਸਾਹਿਬ ਨੇ 11,000 ਰੁਪਏ ਦੀਰਕਮ ਸੁਸਾਇਟੀ ਨੂੰ ਸੌਂਪ ਦਿਤੀ। ਇਸ ਪ੍ਰਕਾਰ ਰੈਸ਼ਨਲਿਸਟ ਸੁਸਾਇਟੀ ਪੰਜਾਬ ਦਾ ਪਹਿਲਾ ਚੈਲਿੰਜ ਪ੍ਰਵਾਨ ਕਰਨ ਵਾਲਾ ਨਾ ਸਿਰਫ ਮੂੰਹ ਦੀ ਖਾਕੇ 1000 ਰੁਪਏ ਦੀ ਜਮਾਨਤ ਹੀ ਜ਼ਬਤ ਕਰਾ ਬੈਠਾ, ਸਗੋਂ ਉਸਦੇ ਪਾਖੰਡ

(ਬਾਕੀ ਦੇਖੋ ਸਫਾ 36 ਤੇ)



# ਹਿਪਨੋਟਾਈਜ਼ ਕਿਵੇਂ ਕੀਤਾ ਜਾਂਦਾ ਹੈ

(ਹਿਪਨੋਟਿਜ਼ਮ ਬਾਰੇ ਇਸ ਲੇਖ ਲੜੀ ਦੇ ਪਹਿਲੇ ਭਾਗ ਵਿੱਚ ਹਿਪਨੋਟਿਜ਼ਮ ਦੇ ਵੱਖ ਵੱਖ ਪਹਿਲੂਆਂ ਬਾਰੇ ਜਾਣਕਾਰੀ ਦਿੱਤੀ ਗਈ ਸੀ ਜਿਵੇਂ ਕਿ ਹਿਪਨੋਟਿਜ਼ਮ ਮਨੋਵਿਗਿਆਨਕ ਤੌਰ ਤੇ ਕੀ ਹੈ, ਹਿਪਨੋਟਿਜ਼ਮ ਦਾ ਇਤਿਹਾਸ, ਹਿਪਨੋਟਿਜ਼ਮ ਦਾ ਵੱਖ-ਵੱਖ ਵਿਅਕਤੀਆਂ ਤੇ ਅਸਰ, ਹਿਪਨੋਟਿਜ਼ਮ ਦੀ ਵਰਤੋਂ ਆਦਿ। ਲੇਖ ਲੜੀ ਦੇ ਇਸ ਦੂਸਰੇ ਭਾਗ ਵਿੱਚ ਹਿਪਨੋਟਿਜ਼ਮ ਦੇ ਅਮਲੀ ਪੱਖ ਬਾਰੇ ਜਾਣਕਾਰੀ ਦਿੱਤੀ ਜਾ ਰਹੀ ਹੈ।)

## ਹਿਪਨੋਟਿਜ਼ਮ ਕਿਵੇਂ ਕੀਤਾ ਜਾਂਦਾ ਹੈ ?

**ਜਿ**ਸ ਤਰ੍ਹਾਂ ਕਿ ਪਹਿਲੇ ਅੰਕ ਵਿੱਚ ਦਰਸਾਇਆ ਗਿਆ ਸੀ, ਹਿਪਨੋਟਿਜ਼ਮ ਨੂੰ ਕੁਝ ਲੋਕਾਂ ਵਲੋਂ ਕਿਸੇ ਚਮਤ-ਕਾਰੀ ਸ਼ਕਤੀ ਵਜੋਂ ਪੇਸ਼ ਕੀਤਾ ਜਾਂਦਾ ਹੈ। ਇਹ ਸਮਝ ਅਧੀਨ ਹਿਪਨੋਟਾਈਜ਼ ਕਰਨ ਨੂੰ ਵੀ ਇੱਕ ਆਮ ਮਨੋ-ਵਿਗਿਆਨਕ ਵਰਤਾਰੇ ਵਜੋਂ ਨਾ ਲੈ ਕੇ ਇੱਕ ਦੈਵੀ ਸ਼ਕਤੀ ਵਜੋਂ ਪੇਸ਼ ਕੀਤਾ ਜਾਂਦਾ ਹੈ ਅਤੇ ਇਹ ਗੁਣ ਪ੍ਰਾਪਤ ਕਰਨ ਲਈ ਤਰਾਂ-ਤਰਾਂ ਦੀਆਂ ਫਜ਼ੂਲ ਕ੍ਰਿਆਵਾਂ ਕਰਨ ਲਈ ਕਿਹਾ ਜਾਦਾ ਹੈ। ਜਿਸ ਤਰਾਂ ਕਿ ਹਿਪਨੋਟਿਜ਼ਮ ਤੇ ਲਿਖੀ ਇੱਕ ਹਿੰਦੀ ਦੀ ਕਿਤਾਬ ਇਹ ਲਿਖਿਆ ਗਿਆ ਹੈ ਕਿ ਹਿਪਨੋਟਾਈਜ ਕਰਨ ਦੀ ਸਿੱਧੀ ਪ੍ਰਾਪਤ ਕਰਨ ਲਈ ਵਿਅਕਤੀ ਨੂੰ ਧਾਗੇ ਨਾਲ ਸੂਈ ਲਟਕਾ ਕੇ ਉਸ ਵੱਲ ਤੱਦ ਤੱਕ ਲਗਾਤਾਰ ਦੇਖਣ ਦਾ ਅਭਿਆਸ ਕਰਨਾ ਚਾਹੀਦਾ ਹੈ ਜਦ ਤੱਕ ਉਹ ਹਿਲਣ ਨਾ ਲਗ ਪਵੇ ਜਾਂ ਇਸੇ ਤਰਾਂ ਮੋਮਬਤੀ ਜਗਾ ਕੇ ਉਸਦੀ ਲਾਟ ਵੱਲ ਰਾਤਾਂ ਨੂੰ ਲਗਾਤਾਰ ਨਿਗ੍ਹਾ ਟਿਕਾਈ ਰੱਖਣ ਦਾ ਅਭਿਆਸ ਕਰਨਾ ਚਾਹੀਦਾ ਹੈ ਜਦ ਤੱਕ ਕਿ ਉਹ ਕੰਬਣੀ ਨਾ ਦਿਸਣ ਲੱਗ ਪਵੇ। ਸਪਸ਼ਟ ਤੌਰ ਤੇ ਅਜਿਹੀਆਂ ਸਾਰੀਆਂ ਗੱਲਾਂ ਨਾਲ ਹਿਪਨੋਟਿਜ਼ਮ ਦਾ ਕੋਈ ਵਾਸਤਾ ਨਹੀਂ ਅਤੇ ਨਾ ਹੀ ਕਿਸੇ ਵਸਤੂ ਤੇ ਲਗਾਤਾਰ ਨਿਗ੍ਹਾ ਟਿਕਾਈ ਰੱਖਣ ਨਾਲ ਉਸ ਵਿੱਚ ਕੋਈ ਹਰਕਤ ਪੈਦਾ ਕੀਤੀ ਜਾ ਸਕਦੀ ਹੈ। ਜੇ ਕਿਸੇ ਨੂੰ ਅਜਿਹਾ ਹੁੰਦਾ ਜਾਪਦਾ ਹੈ ਤਾਂ ਇਹ ਉਸਦੇ ਮਨ ਦਾ ਵਹਿਮ ਹੀ ਹੋ ਸਕਦਾ ਹੈ। ਹਿਪਨੋਟਿਜ਼ਮ ਤਾਂ ਜਿਵੇਂ ਇਸ ਲੇਖ ਲੜੀ ਦੇ ਪਹਿਲੇ ਭਾਗ ਵਿੱਚ ਦਸਿਆ ਗਿਆ ਸੀ "ਮਨੋਵਿਗਿਆਨਕ ਸੁਝਾਵਾਂ ਰਾਹੀਂ ਲਿਆਂਦੀ ਗਈ ਨੀਂਦ ਵਰਗੀ ਮਾਨਸਿਕ ਸਥਿਤੀ ਹੈ ਜਿਸਦਾ ਮੁੱਖ-ਲੱਛਣ ਇਸ ਹਾਲਤ ਵਿੱਚ ਵਿਅਕਤੀ ਨੂੰ ਦਿੱਤੇ ਗਏ ਸੁਝਾਵਾਂ ਦਾ ਬਹੁਤ ਜਿਆਦਾ ਅਸਰ ਕਬੂਲਣਾਂ ਹੈ।" ਕਿਸੇ ਵਿਅਕਤੀ ਦੇ ਇਸ 'ਨੀਂਦ ਵਰਗੀ ਮਾਨਸਿਕ ਸਥਿਤੀ' ਯਾਨੀ ਸੰਮੋਹਕ ਨੀਂਦ ਵਿੱਚ ਜਾਣ ਦਾ ਕਾਰਣ ਇੱਕ ਤਾਂ ਹਿਪਨੋਟਿਜ਼ਮ ਦੀ ਪ੍ਰਕ੍ਰਿਆ ਦੌਰਾਨ ਉਸ ਦੀਆਂ ਅੱਖਾਂ ਅਤੇ ਦਿਮਾਗ ਦਾ ਇਕੋ ਨੁਕਤੇ ਤੇ ਕੇਂਦ੍ਰਿਤ ਰਹਿਣ ਕਰਕੇ ਥੱਕ ਜਾਣਾ ਹੁੰਦਾ ਹੈ ਅਤੇ ਦੂਸਰਾ ਹਿਪਨੋਟਿਸਟ ਵਲੋਂ ਦਿੱਤੇ ਜਾ ਰਹੇ ਸੁਝਾਵਾਂ ਦੇ ਅਸਰ ਕਾਰਣ ਹੁੰਦਾ ਹੈ। ਸੋ ਹਿਪਨੋਟਿਜ਼ਮ ਦੇ ਸਾਰੇ ਵਰਤਾਰੇ ਵਿੱਚ ਕਿਸੇ ਵਿਅਕਤੀ ਦੀ ਮਾਨਸਿਕ ਸ਼ਕਤੀ ਜਾਂ ਗੈਬੀ ਸ਼ਕਤੀ ਦਾ ਕੋਈ ਰੋਲ ਨਹੀਂ ਹੁੰਦਾ।

ਤਾਂ ਫਿਰ ਇੱਕ ਵਿਅਕਤੀ ਵਲੋਂ ਦੂਸਰੇ ਨੂੰ ਹਿਪਨੋ-ਟਾਈਜ਼ ਕਿਵੇਂ ਕਰ ਦਿੱਤਾ ਜਾਂਦਾ ਹੈ ? ਇਸ ਬਾਰੇ ਪਾਠਕਾਂ ਦੀ ਦਿਲਚਸਪੀ ਲਈ ਕੁਝ ਜਾਣਕਾਰੀ ਦੇਣ ਦਾ ਯਤਨ ਅਸੀਂ ਇਸ ਲੇਖ ਵਿਚ ਕਰ ਰਹੇ ਹਾਂ।

1. ਹਿਪਨੋਟਿਜ਼ਮ ਸਿੱਖਣ ਵਾਲੇ ਵਿਅਕਤੀ ਨੂੰ ਸਭ ਤੋਂ ਪਹਿਲੀ ਗੱਲ ਜੋ ਆਪਣੇ ਮਨ ਵਿੱਚ ਬਿਠਾ ਲੈਣੀ ਚਾਹੀਦੀ ਹੈ, ਉਹ ਇਹ ਹੈ ਕਿ ਹਿਪਨੋਟਿਜ਼ਮ ਕਰਨਾ ਕੋਈ ਵੀ ਵਿਅਕਤੀ ਸਿੱਖ ਸਕਦਾ ਹੈ ਅਤੇ ਇਸ ਲਈ ਉਹ ਵੀ ਜਰੂਰ ਹਿਪਨੋਟਾਈਜ਼ ਕਰਨ ਵਿੱਚ ਸਫਲ ਹੋਵੇਗਾ। ਜੇ ਉਸਦੇ ਮਨ ਵਿੱਚ ਇਹ ਵਿਸ਼ਵਾਸ਼ ਨਹੀਂ ਬਣਿਆ ਹੋਵੇਗਾ ਤਾਂ ਉਹ ਦੂਸਰੇ ਵਿਅਕਤੀ ਨੂੰ ਹਿਪਨੋਟਾਈਜ਼ ਕਰਨ ਦੀ ਕੋਸ਼ਿਸ਼ ਬਹੁਤ ਹੀ ਸੰਗਾਊ ਅਤੇ ਸ਼ੱਕੀ ਜਿਹੇ ਲਹਿਜੇ ਵਿੱਚ ਕਰੇਗਾ। ਸਿੱਟੇ ਵਜੋਂ ਜਿਸ ਪ੍ਰਭਾਵਸ਼ਾਲੀ ਲਹਿਜੇ ਅਤੇ ਦ੍ਰਿੜਤਾ ਨਾਲ ਗੱਲ ਕਰਨ ਦੀ ਲੋੜ ਹੁੰਦੀ ਹੈ ਉਹ ਨਹੀਂ ਕਰ ਸਕੇਗਾ. ਦੂਸਰਾ ਵਿਅਕਤੀ ਉਸਦਾ ਲੋੜੀਂਦਾ ਪ੍ਰਭਾਵ ਨਹੀਂ ਕਬੂਲੇਗਾ ਅਤੇ ਉਹ ਇਸ ਕੋਸ਼ਿਸ਼ ਵਿੱਚ ਅਸਫਲ ਰਹੇਗਾ। ਸੋ ਹਿਪਨੋਟਿਜ਼ਮ ਦੀ ਕੋਸ਼ਿਸ਼ ਕਰਨ ਤੋਂ ਪਹਿਲਾਂ ਵਿਅਕਤੀ ਨੂੰ ਆਪਣੇ ਵਿੱਚ ਇਸ ਬਾਰੇ ਪੂਰਾ ਸਵੈ-ਵਿਸਵਾਸ਼ ਪੈਦਾ ਕਰ ਲੈਣਾ ਚਾਹੀਦਾ ਹੈ।

2. ਜਿਸ ਤਰਾਂ ਕਿ ਪਿਛਲੇ ਅੰਕ ਵਿੱਚ ਜ਼ਿਕਰ ਕੀਤਾ ਗਿਆ ਸੀ ਹਿਪਨੋਟਿਜ਼ਮ ਦਾ ਪ੍ਰਭਾਵ ਵੱਖ-ਵੱਖ ਵਿਅਕਤੀਆਂ ਤੇ ਵੱਖ ਵੱਖ ਹੁੰਦਾ ਹੈ। ਕੁਝ ਵਿਅਕਤੀ ਸੌਖਿਆਂ ਹਿਪਨੋਟਾਈਜ਼ ਹੋ ਜਾਂਦੇ

ਹਨ ਅਤੇ ਕੁਝ ਆਸਾਨੀ ਨਾਲ ਨਹੀਂ ਹੁੰਦੇ। ਸੋ ਇੱਕ ਸਿਖਾਂਦਰੂ ਨੂੰ ਆਪਣੀ ਪ੍ਰੈਕਟਿਸ ਸ਼ੁਰੂ ਕਰਨ ਲਈ ਅਜਿਹੇ ਵਿਅਕਤੀ ਨੂੰ ਚੁਣਨਾ ਚਾਹੀਦਾ ਹੈ ਜੋ ਆਸਾਨੀ ਨਾਲ ਹਿਪਨੋਟਾਈਜ਼ ਹੋ ਸਕੇ। ਜੋ ਵਿਅਕਤੀ ਆਮ ਹਾਲਤ ਵਿੱਚ ਤੁਹਾਡਾ ਪ੍ਰਭਾਵ ਕਬੂਲਦਾ ਹੈ ਅਤੇ ਤੁਹਾਨੂੰ ਸਹਿਯੋਗ ਦੇਣ ਲਈ ਤਿਆਰ ਹੋਵੇ ਸ਼ੁਰੂ ਸ਼ੁਰੂ ਵਿੱਚ ਉਸਨੂੰ ਤੁਸੀਂ ਇਸ ਕੰਮ ਲਈ ਚੁਣ ਸਕਦੇ ਹੋ।

3. ਹਿਪਨੋਟਾਈਜ਼ ਕਰਨ ਲਈ ਹੇਠ ਦਿੱਤੇ ਤਰੀਕੇ ਅਪਣਾਏ ਜਾ ਸਕਦੇ ਹਨ।

(ੳ) ਹਿਪਨੋਟਾਈਜ਼ ਕੀਤੇ ਜਾਣ ਵਾਲੇ ਵਿਅਕਤੀ ਨੂੰ ਇੱਕ ਅਰਾਮਦੇਹ ਕੁਰਸੀ ਜਾਂ ਸੋਫ਼ੇ ਉਪਰ ਬਿਠਾ ਦਿਉ। ਇਹ ਯਕੀਨੀ ਬਣਾ ਲਵੋ ਕਿ ਉਹ ਪੂਰੀ ਤਰਾਂ ਅਰਾਮਦਾਇਕ ਸਥਿਤੀ ਵਿੱਚ ਹੋਵੇ। ਉਸਦੇ ਸਿਰ ਦੇ ਪਿਛਲੇ ਪਾਸੇ ਇੱਕ ਬਲਬ ਵਗੈਰਾ ਜਗਾਇਆ ਜਾ ਸਕਦਾ ਹੈ। ਫਿਰ ਕੋਈ ਚਮਕਦਾਰ ਵਸਤੂ (ਜਿਵੇਂ ਬਲੌਰ ਜਾਂ ਸਿੱਕਾ ਆਦਿ) ਲੈ ਕੇ ਉਸਦੇ ਸਾਹਮਣੇ ਉਸਦੀਆਂ ਅੱਖਾਂ ਤੋਂ ਕੋਈ ਇੱਕ ਫੁੱਟ ਦੀ ਉਚਾਈ ਤੇ ਫੜੋ ਅਤੇ ਉਸਨੂੰ ਇਸ ਵੱਲ ਲਗਾਤਾਰ ਟਿਕਟਿਕੀ ਲਗਾ ਕੇ ਵੇਖਣ ਲਈ ਕਹੋ। ਫਿਰ ਉਸਨੂੰ ਹੌਲੀ ਹੌਲੀ ਦ੍ਰਿੜ ਪ੍ਰਭਾਵਸ਼ਾਲੀ ਪਰ ਮਿੱਠੀ ਆਵਾਜ਼ ਵਿੱਚ ਸੌਣ ਲਈ ਸੁਝਾਅ ਦੇਣੇ ਸ਼ੁਰੂ ਕਰੋ। ਸੁਝਾਅ ਦਿੰਦੇ ਸਮੇਂ ਕੁਝ ਇਸ ਤਰਾਂ ਕਿਹਾ ਜਾ ਸਕਦਾ ਹੈ।

"ਇਸ ਵਸਤੂ ਵੱਲ ਦੇਖਦੇ ਰਹੋ......ਮੇਰੀ ਆਵਾਜ਼ ਵੱਲ ਧਿਆਨ ਦਿਉ......ਤੁਹਾਡੀਆਂ ਅੱਖਾਂ ਭਾਰੀ ਹੋ ਰਹੀਆਂ ਹਨ......ਇਸ ਵੱਲ ਦੇਖਦੇ ਰਹੋ..... ਤੁਹਾਨੂੰ ਨੀਂਦ ਆ ਰਹੀ ਹੈ......ਤੁਹਾਡੀਆਂ ਲੱਤਾਂ ਬਾਹਾਂ ਭਾਰੀ ਹੋ ਰਹੀਆਂ ਹਨ ਤੁਹਾਨੂੰ ਨੀਂਦ ਆ ਰਹੀ ਹੈ......ਆਪਣੇ ਸਰੀਰ ਨੂੰ ਬਿਲਕੁਲ ਢਿੱਲਾ ਛੱਡ ਦਿਉ......ਸੌਣ ਦੀ ਕੋਸ਼ਿਸ਼ ਕਰੋ......ਮੇਰੀ ਅਵਾਜ਼ ਤੇ ਧਿਆਨ ਰੱਖੋ......ਤੁਹਾਡੀਆਂ ਅੱਖਾਂ ਬੰਦ ਹੋ ਰਹੀਆਂ ਹਨ......ਅੱਖਾਂ ਬੰਦ ਕਰਦੇ ਸਾਰ ਹੀ ਤੁਹਾਨੂੰ ਨੀਂਦ ਆ ਜਾਵੇਗੀ......ਮੇਰੇ ਤਿੰਨ ਗਿਣਦੇ ਹੀ ਤੁਸੀਂ ਸੰਮੋਹਕ ਨੀਂਦ ਵਿੱਚ ਚਲੇ ਜਾਉਗੇ, ਪਰ ਮੇਰੀ ਆਵਾਜ਼ ਸੁਣਦੇ ਰਹੋਗੇ.........

ਇੱਕ......ਤੁਹਾਨੂੰ ਬਹੁਤ ਨੀਂਦ ਆ ਰਹੀ ਹੈ...... ਤੁਹਾਡੀਆਂ ਅੱਖਾਂ ਥੱਕ ਚੁੱਕੀਆਂ ਹਨ।

ਦੋ......ਤੁਹਾਡੀਆਂ ਪਲਕਾਂ ਬੰਦ ਹੋ ਰਹੀਆਂ ਹਨ... ਅੱਖਾਂ ਬੰਦ ਕਰਦੇ ਸਾਰ ਹੀ ਤੁਹਾਨੂੰ ਨੀਂਦ ਆ ਜਾਵੇਗੀ।

ਤਿੰਨ......ਅੱਖਾਂ ਬੰਦ ਕਰ ਲਵੋ ਅਤੇ ਸੌਂ ਜਾਵੋ... ਡੂੰਘੀ ਨੀਂਦ ਵਿੱਚ ਚਲੇ ਜਾਉ।

ਵਿਅਕਤੀ ਦੇ ਮਗਰ ਬਲਬ ਜਗਾਉਣਾਂ ਕੋਈ ਜਰੂਰੀ ਨਹੀਂ ਹੈ। ਇਹ ਸਿਰਫ ਸਾਹਮਣੇ ਰੱਖੀ ਜਾਣ ਵਾਲੀ ਵਸਤੂ ਦੀ ਚਮਕ ਵਧਾਉਣ ਅਤੇ ਉਸਨੂੰ ਧਿਆਨ ਖਿੱਚਣ ਯੋਗ ਬਨਾਉਣ ਲਈ ਹੀ ਹੈ। ਕੋਈ ਵਸਤੂ ਸਾਹਮਣੇ ਹੱਥ ਵਿੱਚ ਫੜ੍ਹਕੇ ਰੱਖਣ ਦੀ ਬਜਾਏ ਉਸ ਵਿਅਕਤੀ ਦੇ ਸਾਹਮਣੇ ਛੱਤ ਤੇ ਕੋਈ ਨਿਸ਼ਾਨ ਚੁਣਿਆ ਜਾ ਸਕਦਾ ਹੈ ਅਤੇ ਉਸਤੇ ਧਿਆਨ ਕੇਂਦ੍ਰਿਤ ਕਰਨ ਲਈ ਵੀ ਕਿਹਾ ਜਾ ਸਕਦਾ ਹੈ।

(ਅ) ਵਿਅਕਤੀ ਨੂੰ ਅਰਾਮਦਾਇਕ ਪੁਜੀਸ਼ਨ ਵਿੱਚ ਬਿਠਾਉਣ ਤੋਂ ਬਾਅਦ ਉਸਨੂੰ ਸਾਹਮਣੇ ਦਿੱਤੀ ਕਿਸੇ ਵਸਤੂ ਤੇ ਨਿਗਾਹ ਟਿਕਾ ਕੇ ਦੇਖਣ ਲਈ ਕਹੋ। ਕੁਝ ਦੇਰ ਉਸਨੂੰ ਉਥੇ ਦੇਖਦੇ ਰਹਿਣ ਦਿਉ ਅਤੇ ਫਿਰ ਉਸਨੂੰ ਦੱਸੋ ਕਿ ਤੁਸੀਂ ਹੁਣ ਇੱਕ, ਦੋ, ਤਿੰਨ ਚਾਰ ਆਦਿ ਗਿਣਤੀ ਕਰੋਗੇ। ਉਸਨੂੰ ਕਹੋ ਕਿ ਤੁਹਾਡੇ 'ਇੱਕ' ਕਹਿਣ ਤੇ ਉਹ ਅੱਖਾਂ ਬੰਦ ਕਰ ਲਵੇਗਾ 'ਦੋ' ਕਹਿਣ ਤੇ ਖੋਲ੍ਹ ਦੇਵੇਗਾਂ, 'ਤਿੰਨ' ਕਹਿਣ ਤੇ ਬੰਦ ਕਰ ਲਵੇਗਾ 'ਚਾਰ' ਕਹਿਣ ਤੇ ਖੋਹਲ ਦੇਵੇਗਾ ਅਤੇ ਇਸੇ ਤਰਾਂ ਅਗੋਂ ਦੀ ਗਿਣਤੀ ਤੇ ਵੀ ਉਹ 'ਕਲੀ' ਅੰਕ (odd number) ਤੇ ਅੱਖਾਂ ਬੰਦ ਕਰ ਲਵੇਗਾ ਅਤੇ 'ਜੋਟੇ' (even number) ਤੇ ਅੱਖਾਂ ਖੋਹਲਿਆ ਕਰੇਗਾ। ਗਿਣਤੀ ਸ਼ੁਰੂ ਕਰੋ ਅਤੇ ਕਲੀ ਅੰਕਾਂ (1,3,5.......) ਆਦਿ ਤੇ ਸਮਾਂ ਵਧਾਉਂਦੇ ਜਾਵੋ ਤਾਂ ਜੋ ਉਸਦਾ ਅੱਖਾਂ ਬੰਦ ਰੱਖਣ ਦਾ ਸਮਾਂ ਵਧਦਾ ਜਾਵੇ ਅਤੇ ਨਾਲ ਦੀ ਨਾਲ ਹੀ ਨੀਂਦ ਦਾ ਦਬਾਅ ਵਧਦਾ ਜਾਵੇ।

ਇਸਦੇ ਨਾਲ ਨਾਲ ਉਸਨੂੰ ਸੌਣ ਬਾਰੇ ਸੁਝਾਅ ਵੀ ਦਿਉ ਕਿ......ਤੁਹਾਡੀਆਂ ਅੱਖਾਂ ਭਾਰੀ ਹੋ ਰਹੀਆਂ ਹਨ... ਤੁਹਾਨੂੰ ਨੀਂਦ ਆ ਰਹੀ ਹੈ......ਤੁਹਾਨੂੰ ਅੱਖਾਂ ਖੋਹਲਣੀਆਂ ਮੁਸ਼ਕਿਲ ਹੋ ਰਹੀਆਂ ਹਨ......ਮੇਰੇ ਹੋਰ ਦਸ ਗਿਣਨ ਤੱਕ ਤੁਹ ਡੀਆਂ ਅੱਖਾਂ ਬੰਦ ਹੋ ਜਾਣਗੀਆਂ......ਤੁਸੀਂ ਉਹਨਾਂ ਨੂੰ ਖੋਹਲ ਨਹੀਂ ਸਕੋਗੇ। ਆਦਿ ਆਦਿ

ਇਹ ਫਿਕਰੇ ਗਿਣਤੀ ਦੇ ਵਿਚਕਾਰ ਬੋਲੇ ਜਾ ਸਕਦੇ



ਹਨ। ਜਲਦੀ ਹੀ ਵਿਅਕਤੀ ਦੀਆਂ ਅੱਖਾਂ ਬੰਦ ਹੋ ਜਾਣਗੀਆਂ ਅਤੇ ਉਹ ਸ਼ੰਮੋਹਕ ਨੀਂਦ ਵਿੱਚ ਚਲਾ ਜਾਵੇਗਾ।

(ੲ) ਹਿਪਨੋਟਾਈਜ਼ ਕੀਤੇ ਜਾਣ ਵਾਲੇ ਵਿਅਕਤੀ ਨੂੰ ਅਰਾਮ ਕੁਰਸੀ ਉਪਰ ਲੱਤਾਂ ਬਾਹਾਂ ਨਿਸਾਲ ਕੇ, ਸਿਰ ਪਿਛਾਂਹ ਸੁੱਟ ਕੇ ਅੱਧ ਲੇਟੀ ਜਿਹੀ ਹਾਲਤ ਵਿੱਚ ਬਿਠਾ ਲਿਆ ਜਾਂਦਾ ਹੈ। ਫਿਰ ਉਸਨੂੰ ਹੌਲੀ ਹੌਲੀ ਡੂੰਘੇ ਅਤੇ ਲੰਮੇ ਸਾਹ ਲੈਣ ਲਈ ਕਿਹਾ ਜਾਂਦਾ ਹੈ। ਹਿਪਨੋਟਿਸਟ ਉਸਨੂੰ ਕਹੇਗਾ ਕਿ ਜਦ ਉਹ 'ਇੱਕ' ਕਹੇ ਤਾਂ ਉਹ ਸਾਹ ਅੰਦਰ ਖਿਚੇਗਾ ਅਤੇ 'ਦੋ' ਕਹਿਣ ਤੇ ਸਾਹ ਬਾਹਰ ਕੱਢੇਗਾ। ਕੁਝ ਦੇਰ ਇਹ ਕ੍ਰਿਆ ਚਲਦੇ ਰਹਿਣ ਨਾਲ ਉਹ ਵਿਅਕਤੀ ਊਂਘਣ ਲੱਗ ਪੈਂਦਾ ਹੈ ਜਾਂ ਬਹੁਤ ਸੁਸਤ ਜਿਹਾ ਹੋ ਜਾਂਦਾ ਹੈ। ਜਦ ਹਿਪਨੋਟਿਸਟ ਇਹ ਮਹਿਸੂਸ ਕਰੇ ਤਾਂ ਉਹ ਸੰਮੋਹਕ ਨੀਂਦ ਲਈ ਸੁਝਾਅ ਦੇਣੇ ਸ਼ੁਰੂ ਕਰ ਦਿੰਦਾ ਹੈ। ਜਿਵੇਂ ਕਿ...... ਤੁਹਾਡੇ ਅੰਗ ਭਾਰੀ ਹੋ ਰਹੇ ਹਨ......ਤੁਹਾਡੀਆਂ ਪਲਕਾਂ ਬੋਝਲ ਹੋ ਰਹੀਆਂ ਹਨ......ਆਪਣੀਆਂ ਅੱਖਾਂ ਬੰਦ ਕਰ ਲਵੋ ਤੇ ਸਿਰਫ ਮੇਰੀ ਆਵਾਜ਼ ਸੁਣੋ......ਤੁਸੀਂ ਨੀਂਦਰ ਮਹਿਸੂਸ ਕਰ ਰਹੇ ਹੋ......ਤੁਹਾਨੂੰ ਜ਼ਰੂਰ ਸੌਂ ਜਾਣਾ ਚਾਹੀਦਾ ਹੈ......ਤੁਸੀਂ ਹੁਣ ਸੌ ਰਹੇ ਹੋ......ਆਦਿ।

(ਸ) ਵਿਅਕਤੀ ਨੂੰ ਆਪਣੇ ਸਾਹਮਣੇ ਅਰਾਮਦਾਇਕ ਸਥਿਤੀ ਵਿੱਚ ਬਿਠਾਉਣ ਤੋਂ ਬਾਅਦ ਉਸਨੂੰ ਆਪਣੀ ਇੱਕ ਅੱਖ ਵਿੱਚ ਝਾਕਣ ਲਈ ਕਹੋ। ਆਪਣੀ ਉਂਗਲੀ ਨਾਲ ਉਸਨੂੰ ਸਪਸ਼ਟ ਕਰੋ ਕਿ ਉਹ ਕਿਸ ਅੱਖ ਵਿੱਚ ਝਾਕੇ ਜਦ ਕਿ ਤੁਸੀਂ ਉਸਦੀਆਂ ਦੋਵਾਂ ਅੱਖਾਂ ਦੇ ਵਿਚਕਾਰ ਨਿਗ੍ਹਾ ਟਿਕਾਈ ਰੱਖੋਗੇ। ਨੀਂਦ ਲਿਆਉਣ ਲਈ ਪਹਿਲਾਂ ਜ਼ਿਕਰ ਕੀਤੇ ਫਿਕਰੇ ਬੋਲਣੇ ਸ਼ੁਰੂ ਕਰੋ। ਉਸਨੂੰ ਕਹੋ ਕਿ 'ਪੰਜ' ਗਿਣਨ ਤੱਕ ਉਸਦੀਆਂ ਅੱਖਾਂ ਬੰਦ ਹੋ ਜਾਣਗੀਆਂ। ਜਦ ਉਹ ਪਲਕਾਂ ਝਪਕਣੀਆਂ ਸ਼ੁਰੂ ਕਰ ਦੇਵੇ ਤਾਂ ਗਿਣਤੀ ਸ਼ੁਰੂ ਕਰੋ। ਪਹਿਲਾਂ ਹੌਲੀ ਹੌਲੀ ਚਾਰ ਤੱਕ ਗਿਣੋ, ਉਸਦੀਆਂ ਅੱਖਾਂ ਵਿਚਕਾਰ ਕੁਝ ਦੇਰ ਦੇਖਦੇ ਰਹੋ, ਫਿਰ ਪੰਜ ਕਹੋ ਅਤੇ ਉਸਦੀਆਂ ਅੱਖਾਂ ਦੇ ਵਿਚਕਾਰ ਨਿਗ੍ਹਾ ਟਿਕਾਈ ਰੱਖੋ; ਜਦ ਤੱਕ ਕਿ ਉਹ ਆਪਣੀਆਂ ਅੱਖਾਂ ਬੰਦ ਨਾ ਕਰ ਲਵੇ।

**ਪੜਤਾਲ**—ਇਹ ਦੇਖਣ ਲਈ ਕਿ ਕੀ ਵਿਅਕਤੀ ਸੱਚਮੁਚ ਹੀ ਹਿਪਨੋਟਾਈਜ਼ ਹੋ ਗਿਆ ਹੈ ਜਾਂ ਇਹ ਵੇਖਣ ਲਈ ਕਿ ਉਹ ਕਿੰਨੀ ਕੁ ਡੂੰਘੀ ਤਰਾਂ ਹਿਪਨੋਟਾਈਜ਼ ਹੋਇਆ ਹੈ, ਹਿਪਨੋਟਿਸਟ ਉਸਨੂੰ ਹੇਠ ਲਿਖੇ ਢੰਗਾਂ ਨਾਲ ਟੈਸਟ ਕਰ ਸਕਦਾ ਹੈ—

ਹਿਪਨੋਟਿਸਟ ਹਿਪਨੋਟਾਈਜ਼ ਹੋਏ ਵਿਅਕਤੀ ਨੂੰ ਕਹੇਗਾ, "ਤੂੰ ਆਪਣੀ ਬਾਂਹ ਉੱਪਰ ਨਹੀਂ ਚੁੱਕ ਸਕਦਾ। ਤੂੰ ਕੋਸ਼ਿਸ਼ ਕਰਨ ਤੇ ਵੀ ਆਪਣੀ ਬਾਂਹ ਉਪਰ ਨਹੀਂ ਉਠਾ ਸਕੇਂਗਾ।" ਅਜਿਹੀਆਂ ਗੱਲਾਂ ਕਹਿਣ ਤੋਂ ਬਾਅਦ ਜੇ ਉਹ ਆਪਣੀ ਬਾਂਹ ਉਪਰ ਨਹੀਂ ਉਠਾਉਂਦਾ ਤਾਂ ਉਹ ਠੀਕ ਤਰਾਂ ਹਿਪਨੋਟਾਈਜ਼ ਹੋਇਆ ਹੈ।

ਇਸੇ ਤਰਾਂ ਹਿਪਨੋਟਿਸਟ ਉਸਨੂੰ ਅੱਖਾਂ ਖੋਹਲਣ ਬਾਰੇ ਵੀ ਇਸੇ ਢੰਗ ਨਾਲ ਕਹਿ ਕੇ (ਕਿ ਉਹ ਆਪਣੀਆਂ ਅੱਖਾਂ ਨਹੀਂ ਖੋਹਲ ਸਕੇਗਾ) ਵੀ ਉਸ ਨੂੰ ਚੈੱਕ ਕਰ ਸਕਦਾ ਹੈ। ਹਿਪਨੋਟਾਈਜ਼ ਹੋਇਆ ਵਿਅਕਤੀ ਚਾਹੇ ਅੱਖਾਂ ਖੋਹਲਣ ਦੀ ਕੋਸ਼ਿਸ਼ ਕਰੇਗਾ ਜੋ ਉਸਦੇ ਚਿਹਰੇ ਦੇ ਹਾਵਭਾਵਾਂ ਤੋਂ ਸਪਸ਼ਟ ਦਿਸੇਗਾ, ਪਰ ਅੱਖਾਂ ਖੋਹਲਣ ਵਿੱਚ ਸਫਲ ਨਹੀਂ ਹੋਵੇਗਾ।

ਜਾਂ ਹਿਪਨੋਟਿਸਟ ਉਸਦੀ ਬਾਂਹ ਨੂੰ ਉਪਰ ਚੁੱਕ ਕੇ, ਉਸਨੂੰ ਖਿੱਚ ਕੇ ਸਿੱਧੀ ਕਰ ਦੇਵੇਗਾ ਅਤੇ ਸੁਝਾਅ ਦੇਵੇਗਾ ਕਿ ਉਸਦੀ ਬਾਂਹ ਆਕੜ ਰਹੀ ਹੈ ਇਸਨੂੰ ਮੋੜਿਆ ਨਹੀਂ ਜਾ ਸਕਦਾ, ਇਸਨੂੰ ਉਹ ਹੇਠਾਂ ਉਪਰ ਨਹੀਂ ਕਰ ਸਕਦਾ, ਇਹ ਇਥੇ ਹੀ ਖੜੀ ਰਹੇਗੀ...ਇੱਕ ਦੋ ਤਿੰਨ ਜਿੰਨਾਂ ਚਿਰ ਮੈਂ ਨਾ ਕਹਾਂ ਬਾਂਹ ਨੂੰ ਥੱਲੇ ਨਹੀਂ ਕਰ ਸਕੇਂਗਾ। ਜੇ ਉਹ ਪੂਰੀ ਤਰਾਂ ਹਿਪਨੋਟਾਈਜ਼ ਹੋਇਆ ਹੈ ਤਾਂ ਉਹ ਹਿਪਨੋਟਿਸਟ ਦੇ ਕਹਿਣ ਤੱਕ ਬਾਂਹ ਸਿੱਧੀ ਉਪਰ ਚੁੱਕੀ ਰੱਖੇਗਾ।

ਇਸੇ ਤਰਾਂ ਜੇ ਹਿਪਨੋਟਾਈਜ਼ ਹੋਏ ਵਿਅਕਤੀ ਦੇ ਹੱਥਾਂ ਦੀ ਕਰਿੰਘੜੀ ਪਵਾਕੇ ਉਸਨੂੰ ਸੁਝਾਅ ਦੇ ਦਿੱਤਾ ਜਾਵੇ ਕਿ ਉਹ ਆਪਣੇ ਹੱਥ ਅਲੱਗ ਨਹੀਂ ਕਰ ਸਕਦਾ ਤਾਂ ਉਹ ਹੱਥਾਂ ਨੂੰ ਅੱਡ-ਅੱਡ ਕਰਨ ਲਈ ਜ਼ੋਰ ਲਾਉਣ ਦੇ ਬਾਵਜੂਦ ਵੀ ਅਲੱਗ ਨਹੀਂ ਕਰ ਸਕੇਗਾ। ਇਹ ਵੀ ਉਸਦੇ ਹਿਪਨੋ-ਟਾਈਜ਼ ਹੋਏ ਹੋਣ ਦਾ ਇੱਕ ਪ੍ਰਮਾਣ ਹੋਵੇਗਾ।

ਇਸੇ ਤਰਾਂ ਹਿਪਨੋਟਿਸਟ ਕੋਈ ਹੋਰ ਤਰੀਕਾ ਅਪਨਾ ਕੇ ਵੀ ਇਹ ਚੈੱਕ ਕਰ ਸਕਦਾ ਹੈ ਕਿ ਸਬੰਧਿਤ ਵਿਅਕਤੀ ਉਸਦੇ ਦਿੱਤੇ ਸੁਝਾਵਾਂ ਤੇ ਅਮਲ ਕਰਦਾ ਹੈ ਜਾਂ ਨਹੀਂ ਯਾਨੀ

ਕਿ ਕੀ ਉਹ ਪੂਰੀ ਤਰਾਂ ਹਿਪਨੋਟਾਈਜ ਹੋ ਗਿਆ ਹੈ ਜਾਂ ਨਹੀਂ ।

**ਸੁਝਾਅ ਦੇਣੇ--**

ਇਹ ਤਸੱਲੀ ਕਰ ਲੈਣ ਤੋਂ ਬਾਅਦ ਕਿ ਵਿਅਕਤੀ ਠੀਕ ਤਰਾਂ ਹਿਪਨੋਟਾਈਜ਼ ਹੋ ਗਿਆ ਹੈ, ਹਿਪਨੋਟਿਸਟ ਉਸਨੂੰ ਉਹ ਲੋੜੀ ਦੇ ਸੁਝਾਅ ਦੇ ਸਕਦਾ ਹੈ ਜਿਨ੍ਹਾਂ ਲਈ ਉਸ ਵਿਅਕਤੀ ਨੂੰ ਹਿਪਨੋਟਾਈਜ਼ ਕੀਤਾ ਗਿਆ ਹੁੰਦਾ ਹੈ । ਉਦਾਹਰਣ ਵਜੋਂ ਜੇ ਕੋਈ ਵਿਅਕਤੀ ਮਾਨਸਿਕ ਕਾਰਣਾਂ ਕਰਕੇ ਕੱਪੜੇ ਪਾੜਦਾ, ਇੱਟਾਂ ਰੋੜੇ ਸੁੱਟਦਾ, ਅੱਗਾਂ ਲਗਾਉਂਦਾ ਜਾਂ ਅਜਿਹੀਆਂ ਕੋਈ ਹੋਰ ਹਰਕਤਾਂ ਕਰਦਾ ਹੈ ਤਾਂ ਉਸਨੂੰ ਇਹ ਸੁਝਾਅ ਦਿੱਤਾ ਜਾ ਸਕਦਾ ਹੈ ਕਿ ਅੱਗੇ ਤੋਂ ਅਜਿਹਾ ਨਹੀਂ ਕਰੇਗਾ । ਇਸੇ ਤਰਾਂ ਕਿਸੇ ਵਿਅਕਤੀ ਦੇ ਮਨ ਵਿਚੋਂ ਕੋਈ ਵਹਿਮ ਜਾਂ ਡਰ ਦੂਰ ਕਰਨ ਲਈ ਵੀ ਹਿਪਨੋਟਿਜ਼ਮ ਦੀ ਹਾਲਤ ਵਿੱਚ ਸੁਝਾਅ ਦਿੱਤੇ ਜਾਂਦੇ ਹਨ ।

ਪਰ ਜਿਸ ਤਰਾਂ ਕਿ ਇਸ ਲੇਖ ਦੀ ਪਹਿਲੀ ਕਿਸ਼ਤ ਵਿੱਚ ਸਪਸ਼ਟ ਕੀਤਾ ਗਿਆ ਸੀ ਉਸਨੂੰ ਕੋਈ ਅਜਿਹਾ ਸੁਝਾਅ ਨਹੀਂ ਦਿੱਤਾ ਜਾ ਸਕਦਾ ਜੋ ਉਸਦੀ ਜ਼ਮੀਰ ਦੇ ਖਿਲਾਫ ਹੋਵੇ । ਹਿਪਨੋਟਿਕ ਸੁਝਾਅ ਸਿਰਫ ਉਸਨੂੰ ਠੀਕ ਕਰਨ ਤੇ ਉਸਦੇ ਭਲੇ ਲਈ ਦਿੱਤੇ ਜਾਣੇ ਚਾਹੀਦੇ ਹਨ । ਇਸੇ ਤਰਾਂ ਮਾਨਸਿਕ ਰੋਗੀਆਂ ਦਾ ਹਿਪਨੋਟਿਜ਼ਮ ਰਾਹੀਂ ਇਲਾਜ ਕਰਨ ਦੇ ਨਾਲ ਨਾਲ ਉਸਦੇ ਮਾਨਸਿਕ ਰੋਗੀ ਹੋਣ ਪਿਛੇ ਛੁਪੇ ਬੁਨਿਆਦੀ ਕਾਰਣਾਂ ਨੂੰ ਲੱਭ ਕੇ ਦੂਰ ਕਰਨਾ ਵੀ ਅਤੀ ਜਰੂਰੀ ਹੈ । ਹਿਪਨੋਟਿਜ਼ਮ ਦੀ ਅਸਰਕਾਰੀ ਵੀ ਇਸ ਪੱਖ ਦੇ ਨਾਲ ਜੁੜਕੇ ਹੀ ਕੋਈ ਚੰਗੇ ਸਿੱਟੇ ਕੱਢਦੀ ਹੈ ।

**ਸੰਮੋਹਕ ਨੀਂਦ (ਹਿਪਨੋਟਿਜ਼ਮ) ਵਿਚੋਂ ਜਗਾਉਣਾਂ**

ਹਿਪਨੋਟਿਕ ਨੀਂਦ ਵਿਚੋਂ ਜਗਾਉਣਾਂ ਕੋਈ ਜ਼ਿਆਦਾ ਔਖਾ ਕੰਮ ਨਹੀਂ ਹੈ । ਆਮ ਤੌਰ ਤੇ ਹਿਪਨੋਟਾਈਜ਼ ਹੋਏ ਵਿਅਕਤੀ ਨੂੰ ਇਨ੍ਹਾਂ ਕਹਿਣਾਂ ਹੀ ਕਾਫੀ ਹੁੰਦਾ ਹੈ ਕਿ ਉਹ ਆਪਣੀਆਂ ਅੱਖਾਂ ਖੋਹਲੇ ਅਤੇ ਜਾਗ ਪਵੇ । ਪਰ ਫਿਰ ਵੀ ਕਈ ਵਾਰ ਵਿਅਕਤੀ ਡੂੰਘੀ ਸੰਮੋਹਕ ਨੀਂਦ ਵਿਚੋਂ ਜਲਦੀ ਆਮ ਹਾਲਤ ਵਿੱਚ ਨਹੀਂ ਆਉਂਦਾ । ਅਜਿਹੇ ਕੇਸਾਂ ਵਿੱਚ ਹਿਪਨੋਟਿਸਟ ਨੂੰ ਘਬਰਾ ਨਹੀਂ ਜਾਣਾ ਚਾਹੀਦਾ ਸਗੋਂ ਇਸ ਹਾਲਤ ਵਿੱਚ ਉਸਨੂੰ ਕੁਝ ਦੇਰ ਸੁੱਤਾ ਹੀ ਰਹਿਣ ਦਿੱਤਾ ਜਾ ਸਕਦਾ ਹੈ । ਇਸ ਤਰਾਂ ਉਹ ਸੰਮੋਹਕ ਨੀਂਦ ਤੋਂ ਬਾਅਦ ਕੁਝ ਸਮੇਂ ਲਈ ਸਾਧਾਰਣ ਨੀਂਦ ਲੈ ਲਵੇਗਾ ਅਤੇ ਫਿਰ ਜਾਗਣ ਤੋਂ ਬਾਅਦ ਆਮ ਹਾਲਾਤ ਵਿੱਚ ਆ ਜਾਵੇਗਾ ।

**ਕੁਝ ਹੋਰ ਨੁਕਤੇ--**

1. ਆਮ ਤੌਰ ਤੇ ਵਿਅਕਤੀ ਸਾਧਾਰਣ ਹਾਲਤ ਤੋਂ ਹਿਪਨੋਟਿਜ਼ਮ ਦੀ ਅਵਸਥਾ ਵਿੱਚ ਹੌਲੀ ਹੌਲੀ ਆਉਂਦਾ ਹੈ । ਪਹਿਲਾਂ ਉਹ ਆਪਣੀਆਂ ਪਲਕਾਂ ਨੂੰ ਭਾਰੀ ਮਹਿਸੂਸ ਕਰੇਗਾ, ਅੱਖਾਂ ਖੋਹਲੀ ਰੱਖਣ ਵਿੱਚ ਹੋ ਰਹੀ ਤਕਲੀਫ ਉਸਦੇ ਚਿਹਰੇ ਤੋਂ ਸਾਫ ਦਿਖਾਈ ਦੇਵੇਗੀ ਅਤੇ ਆਖਰ ਉਹ ਅੱਖਾਂ ਬੰਦ ਕਰ ਲਵੇਗਾ । ਹਿਪਨੋਟਿਸਟ ਹੌਲੀ ਹੌਲੀ ਪ੍ਰੈਕਟਿਸ ਨਾਲ ਹਿਪਨੋਟਿਜ਼ਮ ਦੀ ਪ੍ਰਕ੍ਰਿਆ ਦੀ ਹਰ ਸਟੇਜ ਤੇ ਢੁਕਵੇਂ ਤਰੀਕੇ ਨਾਲ ਸੁਝਾਅ ਦੇਣ ਵਿੱਚ ਮੁਹਾਰਤ ਹਾਸਲ ਕਰ ਸਕਦਾ ਹੈ ਯਾਨੀ ਕਿ ਲੋੜ ਅਨੁਸਾਰ ਆਪਣੇ ਸੁਝਾਵਾਂ ਨੂੰ ਬਦਲ ਅਤੇ ਆਵਾਜ਼ ਵਿੱਚ ਤਬਦੀਲੀ ਲਿਆ ਸਕਦਾ ਹੈ ।

2. ਜਿਸ ਵਿਅਕਤੀ ਨੂੰ ਹਿਪਨੋਟਿਸਟ ਇੱਕ ਵਾਰ ਹਿਪਨੋਟਾਈਜ਼ ਕਰਨ ਵਿੱਚ ਸਫਲ ਹੋ ਜਾਵੇ, ਉਹ ਬਾਅਦ ਵਿੱਚ ਬਹੁਤ ਆਸਾਨੀ ਨਾਲ ਹਿਪਨੋਟਾਈਜ਼ ਹੁੰਦਾ ਰਹੇਗਾ । ਇਸ ਤੋਂ ਇਲਾਵਾ ਜੇ ਉਸ ਵਿਅਕਤੀ ਨੂੰ ਹਿਪਨੋਟਿਸਟ ਹਿਪਨੋਟਿਜ਼ਮ ਦੀ ਅਵਸਥਾ ਵਿੱਚ ਇਹ ਸੁਝਾਅ ਦੇ ਦੇਵੇ ਕਿ ਅੱਗੇ ਤੋਂ ਉਹ ਉਸ ਦੁਆਰਾ ਬਹੁਤ ਜਲਦੀ ਹਿਪਨੋਟਾਈਜ਼ ਹੋ ਜਾਇਆ ਕਰੇਗਾ ਤਾਂ ਇਸਦਾ ਵੀ ਅੱਗੇ ਲਈ ਬਹੁਤ ਜ਼ਿਆਦਾ ਅਸਰ ਹੋਵੇਗਾ । ਇਥੋਂ ਤੱਕ ਕਿ ਅਜਿਹੇ ਸੁਝਾਅ ਵੀ ਦਿੱਤੇ ਜਾ ਸਕਦੇ ਹਨ ਕਿ "ਅੱਗੇ ਤੋਂ ਮੇਰੇ 10 ਗਿਣਨ ਤੱਕ ਤੂੰ ਹਿਪਨੋਟਾਈਜ਼ ਹੋ ਜਾਇਆ ਕਰੇਗਾ ।"

3. ਜੋ ਵਿਅਕਤੀ ਆਸਾਨੀ ਨਾਲ ਹਿਪਨੋਟਾਈਜ਼ ਨਹੀਂ ਹੁੰਦੇ ਉਹਨਾਂ ਨੂੰ ਹਿਪਨੋਟਾਈਜ਼ ਕਰਨ ਦੇ ਲਈ ਹਿਪਨੋਡਿਸਕ ਦੀ ਵਰਤੋਂ ਕਰਨੀ ਕਾਫੀ ਅਸਰਦਾਇਕ ਸਿੱਧ ਹੁੰਦੀ ਹੈ ਹਿਪਨੋਡਿਸਕ ਵਿੱਚ ਇੱਕ ਵਿਸ਼ੇਸ਼ ਪ੍ਰਕਾਰ ਦੀ ਚੱਕਰਦਾਰ ਸ਼ਕਲ ਬਣੀ ਹੁੰਦੀ । ਇਸਨੂੰ ਜਦ ਵਿਅਕਤੀ ਦੇ ਸਾਹਮਣੇ ਰੱਖਕੇ ਘੁਮਾਇਆ ਜਾਦਾ ਹੈ ਤਾਂ ਉਸ ਵਿਅਕਤੀ ਦਾ ਧਿਆਨ ਬਹੁਤ ਜਲਦੀ ਇਸਤੇ ਕੇਂਦ੍ਰਿਤ ਹੋ ਜਾਂਦਾ ਹੈ) ਇਸ ਤੋਂ ਬਿਨਾਂ ਜਗਦੀਆਂ ਬੁਝਦੀਆਂ ਰੋਸ਼ਨੀਆਂ ਦੀ ਵਰਤੋਂ ਕਰਨੀ, ਜਾਂ ਹਿਪਨੋਟਾਈਜ਼ ਕਰਦੇ ਵਕਤ ਖਾਸ ਕਿਸਮ ਦਾ ਸੰਗੀਤ ਦਾ ਚਲਦੇ ਰਹਿਣਾਂ ਵੀ ਇਸ ਵਿੱਚ ਬਹੁਤ ਮਦਦਗਾਰ ਹੁੰਦਾ ਹੈ ।





ਜੀਵਨ ਦੀ ਕਹਾਣੀ-2

# ਜੀਵਨ ਦੇ ਆਰੰਭ ਤੋਂ ਅੱਜ ਤੱਕ

ਰਾਜਪਾਲ ਸਿੰਘ

*ਤੇ ਇਸ ਤਰਾਂ ਬਹੁਤ ਸਮਾਂ ਪਹਿਲਾਂ (ਲੱਗਭੱਗ 3.5 ਅਰਬ ਸਾਲ) ਜੀਵਨ ਦੇ ਪਹਿਲੇ ਚਿੰਨ ਸਾਡੀ ਧਰਤੀ ਤੇ ਪੈਦਾ ਹੋਏ ਜੋ ਕਿ ਬਹੁਤ ਸਾਦਾ ਅਤਿ ਸੂਖਮ ਜੀਵ ਸਨ । ਪਰ ਅਜ ਅਸੀ ਇਹਨਾਂ ਸੂਖਮ ਜੀਵਾਂ ਤੋਂ ਇਲਾਵਾ ਲੱਖਾਂ ਕਿਸਮ ਦੇ(ਲੱਗਭੱਗ 20 ਲੱਖ)ਵੱਡੇ ਛੋਟੇਬਹੁਤ ਗੁੰਝਲਦਾਰ ਬਣਤਰ ਵਾਲੇ ਜੀਵ ਜੰਤੂ ਤੇ ਪੌਦੇ ਇਸ ਧਰਤੀ ਤੇ ਦੇਖਦੇ ਹਾਂ । ਜੰਗਲਾਂ ਵਿੱਚ ਸ਼ੇਰ,ਚੀਤੇ ਹਾਥੀ,ਗੈਂਡੇ ਆਦਿ ਖੌਰੂ ਪਾਉਂਦੇ ਫਿਰ ਰਹੇ ਹਨ,ਹਿਰਨ,ਬਾਰਾਂਸਿੰਗੇ, ਖਰਗੋਸ਼ ਬੜੀ ਫੁਰਤੀ ਨਾਲ ਤੇਜ਼ ਦੋੜਦੇ ਸਾਡੀਆ ਅੱਖਾਂ ਤੋਂ ਓਝਲ ਹੋ ਜਾਂਦੇ ਹਨ; ਦਰਖਤਾਂ ਤੇ ਸੈਂਕੜੇ ਤਰਾਂ ਦੇ ਪੰਛੀ ਹਨ; ਦਰਿਆਵਾਂ, ਸਮੁੰਦਰਾਂ ਵਿੱਚ ਹਜ਼ਾਰਾਂ ਪ੍ਰਕਾਰ ਦੀਆਂ ਅਜੀਬ ਤੋਂ ਅਜੀਬ ਮਛਲੀਆਂ ਹਨ; ਕਿਤੇ ਡੱਡੂ ਟਪੂਸੀਆਂ ਮਾਰ ਰਹੇ ਹਨ ਤੇ ਕਿਧਰੇ ਮਗਰਮੱਛ ਮੂੰਹ ਅੱਡੀ ਫਿਰ ਰਹੇ ਹਨ; ਕੀੜਿਆਂ, ਤਿਤਲੀਆਂ, ਮਕੜੀਆਂ, ਟਿੱਡਿਆਂ ਆਦਿ ਦੀਆਂ ਕਿਸਮਾਂ ਦੀ ਗਿਣਤੀ ਤਾਂ ਲੱਖਾਂ ਵਿੱਚ ਹੈ ਤੇ ਇਸੇ ਤਰਾਂ ਬਨਾਸਪਤੀ ਸੰਸਾਰ ਵੱਲ ਨਿਗਾਹ ਮਾਰੀਏ ਤਾਂ ਗਿੱਲੇ ਥਾਵਾਂ ਤੇ ਜੰਮੀ ਕਾਈ ਤੋਂ ਲੈ ਕੇ ਵੱਡੇ ਦਰਖਤਾਂ ਤੱਕ ਦੀਆਂ ਅਨੇਕਾਂ ਕਿਸਮਾਂ ਨਾਲ ਸਾਡਾ ਵਾਹ ਪੈਂਦਾ ਹੈ । ਮਨੁੱਖ ਸਜੀਵ ਜਗਤ ਦੀ ਇਸ ਵਿਸ਼ਾਲਤਾ ਅਤੇ ਵੰਨ ਸੁਵੰਨਤਾ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ । ਅਤੇ ਫਿਰ ਹਰ ਜੀਵ ਜੋ ਕੁਝ ਖਾਂਦਾ ਪੀਦਾਂ ਹੈ, ਜਿਸ ਤਰਾਂ ਦੇ ਵਾਤਾਵਰਣ ਵਿੱਚ ਰਹਿੰਦਾ ਹੈ ਉਸ ਸਭ ਕਾਸੇ ਦੇ ਐਨਾ ਫਿੱਟ ਹੈ ਜਿਸ ਤੇ ਇਹ ਬੜੀ ਹੈਰਾਨੀ ਹੁੰਦੀ ਹੈ ਕਿ ਇਹ ਸਭ ਕੁਝ ਕਿਸ ਤਰਾਂ ਹੋਇਆ । ਧਾਰਮਿਕ ਅਤੇ ਅਧਿਆਤਮਵਾਦੀ ਫਲਸਫੇ ਤਹਿਤ ਤਰਾਂ ਤਰਾਂ ਦੇ ਬੇਸਿਰ-ਪੈਰ ਨਿਰਣੇ ਕਰਕੇ ਲੋਕਾਂ ਸਿਰ ਠੋਸੇ ਗਏ ਪਰ ਇਹ ਬਹੁਤਾ ਲੰਮਾ ਸਮਾਂ ਵਿਗਿਆਨ ਨੂੰ ਸਚਾਈ ਦੀ ਖੋਜ ਕਰਨੋ ਨਾ ਰੋਕ ਸਕੇ । ਧਰਤੀ ਉਪਰਲੇ ਜੀਵਾਂ ਦਾ ਇਤਿਹਾਸ ਸਾਹਮਣੇ ਆਉਣ ਲੱਗਾ ਕਿ ਜੋ ਜੀਵ ਜੰਤੂ ਤੇ ਪੌਦੇ ਅੱਜ ਅਸੀਂ ਦੇਖਦੇ ਹਾਂ ਲਖਾਂ ਸਾਲ ਪਹਿਲਾਂ ਤਾਂ ਇਹਨਾਂ ਵਿਚੋ ਬਹੁਤਿਆਂ ਦਾ ਕੋਈ ਨਾਮੋ-ਨਿਸ਼ਾਨ ਹੀ ਨਹੀਂ ਸੀ ਅਤੇ ਕੁਝ ਲੱਖ ਸਾਲ ਪਹਿਲਾਂ ਦੇ ਸਮੇਂ ਦੀਆਂ ਚਟਾਨਾਂ ਵਿਚੋਂ ਤਾਂ ਹੋਰ ਹੀ ਕਿਸਮ ਦੇ ਜਾਨਵਰ ਅਤੇ ਪੌਦੇ ਹੋਣ ਦੇ ਪ੍ਰਮਾਣ ਮਿਲਦੇ ਹਨ ਜੋ ਅੱਜ ਨਹੀਂ ਹਨ ।

ਸੋ ਇਹ ਸਾਰਾ ਕੁਝ ਅਸਲ ਵਿੱਚ ਕਿਵੇਂ ਵਾਪਰਿਆ ? ਜੀਵ ਜੰਤੂਆਂ ਤੇ ਪੌਦਿਆਂ ਦੀਆਂ ਕੁਝ ਜਾਤੀਆਂ ਅਲੋਪ ਕਿਉਂ ਹੋ ਗਈਆਂ ? ਕੁਝ ਹੋਰ ਰੂਪ ਕਿਉਂ ਬਦਲਦੀਆਂ ਗਈਆਂ ? ਨਵੇ, ਜਾਨਵਰ ਕਿਵੇਂ ਹੋਂਦ ਵਿੱਚ ਆਉਂਦੇ ਗਏ ? ਜਾਨਵਰਾਂ ਦੀ ਹਰ ਕਿਸਮ ਵਿੱਚ ਕੁਝ ਵਿਸ਼ੇਸ਼ ਗੁਣ ਤੇ ਸਰੀਰਕ ਬਣਤਰਾਂ ਕਿਵੇਂ ਵਿਕਸਿਤ ਹੁੰਦੀਆਂ ਗਈਆਂ ? ਜਾਨਵਰ ਆਪਣੇ ਆਪ ਨੂੰ ਆਲੇ ਦੁਆਲੇ ਦੇ ਅਨੁਸਾਰ ਕਿਵੇਂ ਅਨੁਕੂਲ ਬਣਾਉਂਦੇ ਹਨ ਇਹਨਾਂ ਸਾਰੇ ਸਵਾਲਾਂ ਨੇ ਵਿਗਿਆਨੀਆਂ ਦਾ ਧਿਆਨ ਆਪਣੇ ਵੱਲ ਖਿਚਿਆ ਅਤੇ ਡਾਰਵਿਨ, ਅਲਫਰੈਡ ਵੈਲੇਸ, ਲੈਮਾਰਕ ਡੀ-ਵਰੀਜ਼ ਅਤੇ ਹੋਰ ਅਨੇਕਾਂ ਵਿਗਿਆਨੀਆਂ ਦੀ ਵਰ੍ਹਿਆਂ ਬੱਧੀ, ਮਿਹਨਤ ਭਰੀ ਖੋਜ ਪੜਤਾਲ ਦੇ ਸਿੱਟੇ ਵਜੋ ਸਾਡੇ ਕੋਲ ਇਸ ਸਾਰੇ ਵਿਕਾਸ ਦੀ ਲੜੀ ਬੱਧ ਤਸਵੀਰ ਅਤੇ ਇਸ ਮਗਰ ਕੰਮ ਕਰ ਰਹੇ ਕਾਰਣਾਂ ਦੀ ਰੂਪ ਰੇਖਾ ਸਾਹਮਣੇ ਆਈ । ਇਸ ਸਾਰੀ ਖੋਜ ਪੜਤਾਲ ਲਈ ਹੋਰ ਸਮਗਰੀ ਦੇ ਨਾਲ ਨਾਲ ਧਰਤੀ ਦੀ ਖੁਦਾਈ ਸਮੇਂ ਨਿਕਲਦੇ ਪਥਰਾਟਾਂ ਨੇ ਕਾਫੀ ਆਧਾਰ ਮੁਹਈਆ ਕੀਤਾ ।

ਸੋ ਆਓ ਅਸੀਂ ਇਸ ਜੀਵਤ ਸੰਸਾਰ ਦੇ ਸਾਰੇ ਇਤਹਾਸ ਤੇ ਇੱਕ ਪਿਛਲਝਾਤ ਮਾਰਦੇ ਹੋਏ ਇਸਦੇ ਵਿਕਾਸ ਦੇ ਮਗਰ ਛੁਪੇ ਨਿਯਮਾਂ ਅਤੇ ਸ਼ਕਤੀਆ ਨੂੰ ਜਾਣੀਏ :-

ਜਿਸ ਤਰਾਂ ਕਿ ਪਿਛਲੇ ਅੰਕ ਵਿੱਚ ਦਰਸਾਇਆ ਗਿਆ ਸੀ, ਕਈ ਗੁੰਝਲਦਾਰ ਕਾਰਬਾਨੀ ਪਦਾਰਥਾਂ ਦੇ ਇੱਕ ਖਾਸ ਢੰਗ ਨਾਲ ਇੱਕਠੇ ਹੋ ਜਾਣ ਨਾਲ ਪਹਿਲੋ ਇੱਕ ਸੈੱਲੇ ਜੀਵ ਹੋਂਦ ਵਿੱਚ ਆਏ । ਇਹਨਾਂ ਇੱਕ ਸੈਲੇ ਜੀਵਾਂ ਦੇ ਆਕਾਰ ਵਿੱਚ ਵਧ ਜਾਣ ਤੇ ਇਹ ਦੋ ਜਾਂ ਵੱਧ ਹਿਸਿਆਂ ਵਿੱਚ ਟੁੱਟ ਜਾਂਦੇ ਅਤੇ ਇਸ ਤਰਾਂ ਇਹਨਾਂ ਦੀ ਗਿਣਤੀ ਵਿੱਚ ਵਾਧਾ ਹੁੰਦਾ

*ਲੜੀ ਜੋੜਨ ਲਈ ਵੇਖੋ ਅੰਕ ਨੰ: 3

ਜਾਂਦਾ। ਪਰ ਕਈ ਵਾਰ ਇਸ ਤਰਾਂ ਗਿਣਤੀ ਵਿੱਚ ਵਧੇ ਹੋਏ ਇਹ ਸਾਦਾ ਇੱਕ ਸੈੱਲੇ ਜੀਵ ਇੱਕ ਦੂਜੇ ਤੋਂ ਵੱਖਰੇ ਹੋਕੇ ਖਿੰਡ ਜਾਣ ਦੀ ਬਜਾਏ ਇਕੋ ਸਮੂਹ ਵਿਚ ਹੀ ਇਕੱਠੇ ਹੁੰਦੇ ਰਹਿੰਦੇ। ਇਸ ਢੰਗ ਨਾਲ ਇਹਨਾ ਦਾ ਕੁਝ ਵੱਡੇ ਬਹੁ-ਸੈਲੇ ਜੀਵਾਂ ਵਿੱਚ ਤਬਦੀਲ ਹੋਣ ਦਾ ਰਾਹ ਪੈਦਾ ਹੋ ਗਿਆ। ਸ਼ੁਰੂ ਸ਼ੁਰੂ ਵਿੱਚ ਇਹਨਾਂ ਸਮੂਹਾ ਵਿੱਚ ਇਕੋ ਤਰਾਂ ਦੇ ਸੈੱਲ ਹੀ ਸਨ ਅਤੇ ਇਸ ਤਰਾਂ ਇਹ ਕੋਈ ਬਹੁ-ਸੈੱਲਾ ਜੀਵ ਹੋਣ ਬਜਾਏ ਇਕੋ ਜਿਹੇ ਇੱਕ ਸੈੱਲੇ ਜੀਵਾਂ ਦੀਆਂ ਕਾਲੋਨੀਆਂ ਦੇ ਰੂਪ ਵਿੱਚ ਹੀ ਮੌਜੂਦ ਸਨ। ਪਰ ਹੌਲੀ ਹੌਲੀ ਆਪਣੀ ਆਪਣੀ ਸਥਿਤੀ ਦੇ ਅਨੁਸਾਰ ਇਹਨਾਂ ਵਿੱਚ ਕੰਮ ਵੰਡ ਹੋਣ ਲੱਗੀ ਜਿਵੇਂ ਕਿ ਜੋ ਜੀਵ ਰੂਪੀ ਸੈੱਲ ਬਾਹਰਲੇ ਪਾਸੇ ਸਨ ਉਹਨਾਂ ਤੇ ਇਸ ਸਮੂਹ ਦੀ ਬਾਹਰੋਂ ਰਖਿਆ ਦਾ ਭਾਰ ਆ ਪਿਆ। ਕਿਉਂਕਿ ਇਹਨਾਂ ਸੈੱਲਾ ਨੂੰ ਵਾਤਾਵਰਣ ਵਿੱਚ ਤਬਦੀਲੀਆਂ ਅਤੇ ਹੋਰ ਬਾਹਰ-ਲੀਆ ਹਾਲਤਾਂ ਦਾ ਵੱਧ ਸਾਹਮਣਾ ਕਰਨਾ ਪੈਂਦਾ ਸੀ ਸੋ ਸਿੱਟੇ ਵਜੋਂ ਇਹਨਾਂ ਦੀ ਬਣਤਰ ਵਿੱਚ ਵੀ ਤਬਦੀਲੀ ਆਉਂਦੀ ਗਈ ਅਤੇ ਇਹ ਆਪਣਾ ਰੋਲ ਨਿਭਾਉਣ ਦੇ ਵੱਧ ਯੋਗ ਹੁੰਦੇ ਗਏ। ਇਸੇ ਤਰਾਂ ਅੰਦਰਲੇ ਭਾਗ ਭੋਜਨ ਪਚਾਉਣ ਅਤੇ ਬਾਹਰਲੇ ਸੈੱਲਾਂ ਤੱਕ ਭੇਜਣ ਲੱਗੇ। ਜਣਨ ਕ੍ਰਿਆ ਵੀ ਸਾਰੇ ਸੈੱਲਾ ਵਿੱਚ ਹੋਣ ਦੀ ਬਜਾਏ ਕੇਵਲ ਕੁਝ ਹਿਸਿਆਂ ਰਾਹੀਂ ਹੀ ਹੋਣ ਲੱਗੀ। ਹਵਾ ਅਤੇ ਭੋਜਨ ਆਦਿ ਅੰਦਰ ਆਉਣ ਲਈ ਸਥਾਈ ਅੰਗ ਬਣ ਗਏ। ਇਹਨਾਂ ਸਾਰੇ ਹਿਸਿਆਂ ਵਿਚਕਾਰ ਤਾਲਮੇਲ ਵਿਕਸਿਤ ਹੁੰਦਾ ਹੁੰਦਾ ਮੁਢਲੇ ਨਾੜੀ ਪ੍ਰਬੰਧ ਦਾ ਰੂਪ ਧਾਰਨ ਕਰ ਗਿਆ। ਅਤੇ ਇਸ ਤਰਾਂ ਪਹਿਲੇ ਪਹਿਲੇ ਸਾਦਾ ਜੀਵ ਹੋਂਦ ਵਿੱਚ ਆ ਗਏ। ਇਹਨਾਂ ਜੀਵਾਂ ਦੀਆਂ ਲੱਖਾਂ ਕਿਸਮਾਂ ਸਮੁੰਦਰ ਦੇ ਵਿੱਚ ਰਹਿੰਦੀਆਂ ਤੇ ਵਿਕਸਿਤ ਹੁੰਦੀਆਂ ਰਹੀਆਂ। ਇਹਨਾ ਜੀਵਾਂ ਨੇ ਇੱਕ ਦੂਜੇ ਦੇ ਨਾਲ ਅਤੇ ਵਾਤਾਵਰਣ ਦੇ ਨਾਲ ਸੰਘਰਸ਼ ਕਰਦਿਆਂ ਆਪਣਾ ਵਿਕਾਸ ਜਾਰੀ ਰਖਿਆ। ਕਦੇ ਕਿਸੇ ਦਾ ਸ਼ਿਕਾਰ ਬਣਨ ਤੋਂ ਬਚਣ ਲਈ ਅਤੇ ਕਦੇ ਖੁਦ ਸ਼ਿਕਾਰ ਕਰਨ ਲਈ ਇਹਨਾਂ ਨੇ ਅਨੇਕਾਂ ਢੰਗ ਤਰੀਕੇ ਕੱਢੇ, ਅਨੇਕਾਂ ਰੂਪ ਵਟਾਏ। ਜੋ ਕਿਸੇ ਜੀਵ ਦੇ ਬਾਹਰ ਸਖਤ ਖੋਲ ਬਣ ਗਿਆ ਤਾਂ ਕੋਈ ਦੂਜਾ ਤੇਜ਼ ਤੈਰਨ ਵਿੱਚ ਮਾਹਿਰ ਹੋ ਗਿਆ: ਕੋਈ ਅਕਾਰ ਵਿੱਚ ਵੱਡਾ ਹੋ ਗਿਆ ਤੇ ਕੋਈ ਫੁਰਤੀ ਵਿੱਚ ਤੇਜ। ਇਸ ਤਰਾਂ ਕਰੋੜਾ ਸਾਲ ਇਹ ਅਮਲ ਚਲਦਾ ਰਿਹਾ ਪਰ ਇਸ ਸਟੇਜ ਤੱਕ ਜੀਵਨ ਕੇਵਲ ਸਮੁੰਦਰ ਵਿੱਚ ਹੀ ਸੀਮਿਤ ਸੀ ਅਤੇ ਇਹਨਾਂ ਵਿੱਚ ਰੀੜ੍ਹ ਦੀ ਹੱਡੀ ਮੌਜੂਦ ਨਹੀਂ ਸੀਹੁੰਦੀ

50 ਕਰੋੜ ਸਾਲ ਪਹਿਲਾਂ ਇਹਨਾਂ ਜੀਵਾਂ ਤੋਂ ਵਿਕਾਸ ਦੇ ਅਗਲੇ ਪੜਾਅ ਵਿੱਚ ਪਹਿਲੇ ਰੀੜ੍ਹ ਧਾਰੀ ਜੀਵਾਂ ਦੇ ਰੂਪ ਵਿੱਚ ਮੱਛੀਆਂ ਹੋਂਦ ਵਿੱਚ ਆਈਆਂ। ਇਹ ਸਾਰੇ ਜੀਵ ਪਾਣੀ ਵਿੱਚ ਹੀ ਰਹਿੰਦੇ ਸਨ। ਪਰ ਹੁਣ ਕੁਝ ਜੀਵਾਂ ਨੇ ਧਰਤੀ ਵੱਲ ਵਧਣ ਦੀ ਹਿੰਮਤ ਕਰਨੀ ਵੀ ਸ਼ੁਰੂ ਕੀਤੀ। ਸਮੁੰਦਰ ਵਿਚੋਂ ਨਿਕਲ ਕੇ ਧਰਤੀ ਵੱਧਣ ਦੇ ਕਈ ਕਾਰਨ ਬਣੇ। ਜਿਵੇਂ ਸਮੇਂ ਸਮੇਂ ਤੇ ਸਮੁੰਦਰ ਵਿੱਚ ਮੌਜੂਦ ਹਰੇ ਜਾਲੇ ਅਤੇ ਹੋਰ ਛੋਟੇ ਛੋਟੇ ਪੌਦਿਆਂ ਨੂੰ ਸਮੁੰਦਰੀ ਛੱਲਾਂ ਪਾਣੀ ਤੋਂ ਬਾਹਰ ਸੁੱਟ ਦਿੰਦੀਆਂ ਸਨ। ਇਹਨਾਂ ਵਿਚੋਂ ਕੁਝ ਪੌਦੇ ਪਾਣੀ ਤੋਂ ਬਾਹਰ ਵੀ ਜਿਉਂਦੇ ਬਚ ਗਏ ਅਤੇ ਉਥੇ ਰਹਿਣ ਦੇ ਸਮਰਥ ਹੁੰਦੇ ਗਏ। ਸਮੁੰਦਰ ਵਿੱਚ ਭੋਜਨ ਲਈ ਆਪਸੀ ਸੰਘਰਸ਼ ਦੇ ਜ਼ਿਆਦਾ ਹੋਣ ਕਰਕੇ ਕੁਝ ਛੋਟੇ ਛੋਟੇ ਸਮੁੰਦਰੀ ਜੀਵ ਸਮੁੰਦਰ ਤੋਂ ਬਾਹਰਲੇ ਇਹਨਾਂ ਛੋਟੇ ਪੌਦਿਆਂ ਨੂੰ ਖਾਣ ਲਈ ਬਾਹਰ ਨਿਕਲਣ ਲੱਗੇ। ਅਤੇ ਇਹਨਾਂ ਮਗਰ ਹੀ ਕੁਝ ਮੱਛੀਆਂ, ਜੋ ਹਵਾ ਵਿੱਚ ਸਾਹ ਲੈਣ ਦੇ ਯੋਗ ਸਨ, ਬਾਹਰ ਆਈਆਂ। ਇਹਨਾਂ ਵਿੱਚ ਇੱਕ 'ਕਰਾਸਾਪਟੈਰਿਜਿਆਈ' ਨਾਂ ਦੀ ਮੱਛੀ ਵੀ ਸੀ ਜਿਸ ਵਿੱਚ ਹਵਾ ਵਿੱਚੋਂ ਸਾਹ ਲੈਣ ਲਈ ਫੇਫੜੇ ਮੌਜੁਦ ਸਨ ਅਤੇ ਆਪਣੇ ਖੰਭੜਿਆਂ ਨੂੰ ਧਰਤੀ ਉਪਰ ਤੁਰਨ ਲਈ ਵਰਤਦੀ ਸੀ। ਧਰਤੀ ਉੱਤੇ ਆਉਣ ਨਾਲ ਇਹ ਆਪਣੇ ਸਮੁੰਦਰ ਵਿਚਲੇ ਅਣਗਿਣਤ ਦੁਸ਼ਮਣਾਂ ਤੋਂ ਵੀ ਬਚ ਗਏ ਅਤੇ ਭੋਜਨ ਦੇ ਨਵੇਂ ਭੰਡਾਰ ਵੀ ਮਿਲ ਜਾਣ ਨਾਲ ਇਹ ਸਮੁੰਦਰ ਦੇ ਕੰਢਿਆਂ ਤੋਂ ਹੋਰ ਦੂਰ ਵੱਧ ਜਾਣ ਲੱਗੇ। ਇਸ ਤਰਾਂ ਜੀਵ ਜੰਤੂਆ ਦੇ ਵਿਕਾਸ ਦਾ ਇੱਕ ਨਵਾਂ ਰਾਹ ਖੁੱਲ ਗਿਆ ਜੋ ਪਾਣੀ ਤੋਂ ਬਾਹਰ ਧਰਤੀ ਉੱਪਰ ਸੀ।



**ਇਸ** ਧਰਤੀ ਉਪਰਲੇ ਵਿਕਾਸ ਦੇ ਰਾਹ ਤੇ ਮੱਛੀਆ ਚੋਂ ਸਭ ਤੋਂ ਪਹਿਲਾਂ ਉਹ ਜਾਨਵਰ ਹੋਂਦ ਵਿੱਚ ਆਏ ਜੋ ਜਲ ਅਤੇ ਥਲ ਦੋਹਾਂ ਥਾਵਾਂ ਤੇ ਰਹਿਣ ਦੇ ਯੋਗ ਸਨ ਯਾਨੀ ਕਿ ਡੱਡੂਆਂ ਦੀ ਕਿਸਮ ਦੇ ਜੀਵ। ਇਸਤੋਂ ਬਾਅਦ ਜੋ ਜੀਵ ਕੇਵਲ ਧਰਤੀ ਉਪਰ ਹੀ ਮੁਕੰਮਲ ਤੌਰ ਤੇ ਰਹਿਣ ਦੇ ਯੋਗ ਹੁੰਦੇ ਗਏ ਉਹਨਾਂ ਤੋਂ ਰੀਘਣ ਵਾਲੇ ਜੀਵਾਂ ਜਿਵੇਂ ਕਿਰਲੇ ਸੱਪ ਆਦਿ ਦੀ ਸ਼੍ਰੇਣੀ ਹੋਂਦ ਵਿੱਚ ਆਈ ਅਤੇ ਇਸ ਸ਼੍ਰੇਣੀ ਵਿਚੋਂ ਹੀ ਇੱਕ ਸਟੇਜ ਤੇ ਜਾ ਕੇ ਮਹਾ-ਅਕਾਰੀ ਜਾਨਵਰ ਡਾਈਨੋਸਾਰ ਪੈਦਾ ਹੋਏ। ਇਹ ਡਾਈਨੋਸਾਰ (Dinosaurs) ਅਕਾਰ ਵਿੱਚ ਐਨੇ ਵੱਡੇ ਸਨ ਕਿ ਸਾਡੇ ਅੱਜ ਕੱਲ ਦੇ ਵੱਡੇ ਜਾਨਵਰ ਹਾਥੀ, ਗੈਂਡੇ ਆਦਿ ਤਾਂ ਇਹਨਾਂ ਸਾਹਮਣੇ ਬੱਚੇ ਹੀ ਜਾਪਦੇ ਹਨ। ਡਾਈਨੋਸਾਰ ਵਿਚੋਂ ਬਹੁਤੇ ਤਾਂ ਜਦ ਧਰਤੀ ਜਦ ਉਪਰ ਖੜੇ ਹੁੰਦੇ ਸਨ ਤਾਂ ਸਾਡੇ ਅੱਜ ਦੇ ਦੋ ਮੰਜਲੇ ਮਕਾਨ' ਦੇ ਬਰਾਬਰ ਪਹੁੰਚ ਜਾਂਦੇ ਹਨ।

**ਇਸ** ਧਰਤੀ ਤੇ ਕਰੋੜਾਂ ਵਰ੍ਹੇ ਇਹਨਾਂ ਦਾ ਹੀ ਰਾਜ ਰਿਹਾ ਪਰ ਅੱਜ ਸਾਨੂੰ ਇਹਨਾਂ ਸ਼ਕਤੀਸ਼ਾਲੀ ਮਹਾਂ-ਆਕਾਰੀ ਜਾਨਵਰਾਂ ਦੇ ਸਿਰਫ ਹੱਡ ਹੀ ਲੱਭਦੇ ਹਨ। ਇਹ ਭਿਆਨਕ ਅਕਾਰ ਤੇ ਤਾਕਤ ਵਾਲੇ ਜੀਵ ਵੀ ਕਿਉਂ ਖਤਮ ਹੋ ਗਏ? ਕਿਉਂਕਿ ਕੋਈ ਵੀ ਚੀਜ਼ ਅਬਦਲ ਨਹੀਂ ਹੈ। ਵਿਕਾਸ ਜੀਵਨ ਦਾ ਲਾਜ਼ਮੀ ਨਿਯਮ ਹੈ ਅਤੇ ਜੋ ਵਿਕਾਸ ਨਾਲ ਪੈਰ ਮੇਲ ਕੇ ਨਹੀਂ ਚਲਦਾ, ਆਖਿਰ ਸਮੇਂ ਦੀ ਗਤੀ ਨਾਲ ਹੂੰਝਿਆ ਜਾਂਦਾ ਹੈ ਚਾਹੇ ਉਹ ਕਿੰਨਾਂ ਵੀ ਸ਼ਕਤੀਸ਼ਾਲੀ ਕਿਉਂ ਨਾਂ ਹੋਵੇ ਤੇ ਬਿਲਕੁਲ ਇਹੀ ਇਹਨਾਂ 'ਵਿਚਾਰੇ' ਡਾਈਨੋਸਾਰਾਂ ਨਾਲ ਵਾਪਰਿਆ।

**ਇਹਨਾਂ** ਰੀਂਘਣ ਵਾਲੇ ਜਾਨਵਰਾਂ (Reptiles) ਤੋਂ ਅੱਗੇ ਪੰਛੀਆਂ ਅਤੇ ਦੁੱਧ ਚੁੰਘਾਊ ਜਾਨਵਰਾਂ ਦਾ ਯੁੱਗ ਆਇਆ ਦੁੱਧ ਚੁੰਘਾਊ ਜਾਨਵਰਾਂ ਦੇ ਵਿਚੋਂ ਹੋਰ ਵੱਧ ਵਿਕਸਿਤ ਜਾਨਵਰ ਬਾਂਦਰ, ਚਿੰਪੈਂਜੀ, ਗੋਰੀਲੇ ਆਦਿ ਹੋਂਦ ਵਿੱਚ ਆਏ। ਜਿੰਨਾਂ ਵਿਚੋਂ ਹੀ ਇੱਕ ਅਜੇਹੇ ਜਾਨਵਰ ਦਾ ਵਿਕਾਸ ਹੋਇਆ ਜੋ ਹੁਣ ਆਪਣੇ ਆਪ ਨੂੰ ਜਾਨਵਰ ਨਹੀਂ ਅਖਵਾਉਂਦਾ ਯਾਨੀ ਕਿ ਮਧੁੱਖ।

(ਬਾਂਦਰ ਆਦਿ ਦੀ ਸ਼੍ਰੇਣੀ ਵਿਚੋਂ ਮਨੁੱਖ ਦਾ ਵਿਕਾਸ ਕਿਵੇਂ ਹੋਇਆ? ਇਸ ਬਾਰੇ ਵਿਸਥਾਰ ਵਿੱਚ ਅਗਲੇ ਅੰਕ ਵਿੱਚ ਪੜ੍ਹੋ)

ਇਸ ਤਰਾਂ ਅਸੀਂ ਦੇਖਦੇ ਹਾਂ ਕਿ ਸਾਡਾ ਜੀਵਤ ਸੰਸਾਰ ਲਗਾਤਾਰ ਤਬਦੀਲ ਹੁੰਦਾ ਆਇਆ ਹੈ। ਸਾਦਾ ਜੀਵਾਂ ਤੋਂ ਵੱਧ ਗੁੰਝਲਦਾਰ ਜੀਵ ਹੋਂਦ ਵਿੱਚ ਆਉਂਦੇ ਗਏ, ਜੀਵਾਂ ਦੀਆਂ ਅਨੇਕਾਂ ਜਾਤੀਆਂ ਇਸ ਵਿਕਾਸ ਦੇ ਰਾਹ ਵਿੱਚ ਖਤਮ ਹੁੰਦੀਆਂ ਰਹੀਆਂ ਅਤੇ ਅਨੇਕਾਂ ਨਵੀਆਂ ਕਿਸਮਾਂ ਹੋਂਦ ਵਿੱਚ ਆਉਂਦੀਆਂ ਗਈਆਂ। ਆਉ ਵੇਖੀਏ ਇਸ ਸਾਰੀ ਤਲਦੀਲੀ ਅਤੇ ਵਿਕਾਸ ਦੇ ਪਿੱਛੇ ਕੀ ਕਾਰਣ ਕੰਮ ਕਰਦੇ ਹਨ ਕਿਉਂਕਿ ਅਸੀਂ ਜਾਣਦੇ ਹਾਂ ਕਿ ਹਰ ਤਬਦੀਲੀ ਦੇ ਪਿਛੇ ਕੋਈ ਨਾ ਕੋਈ ਕਾਰਨ ਮੌਜੂਦ ਹੁੰਦਾ ਹੈ।

ਕੁਝ ਨੁਕਤਿਆਂ ਵੱਲ ਧਿਆਨ ਦਿਉ (1) ਇੱਕ ਕਾਡ ਮੱਛੀ ਸਾਲ ਵਿੱਚ 10 ਲੱਖ ਆਂਡੇ ਦਿੰਦੀ ਹੈ। ਜੇ ਇਹ ਸਾਰੇ ਆਂਡੇ ਮੱਛੀਆਂ ਬਣਨ ਵਿੱਚ ਸਫਲ ਹੋ ਜਾਣ ਤਾਂ ਪੰਜ ਸਾਲਾਂ ਵਿੱਚ ਸਾਰਾ ਅੰਧ ਮਹਾਂ ਸਾਗਰ ਇਹਨਾਂ ਮੱਛੀਆਂ ਨਾਲ ਨੱਕੋ ਨੱਕ ਭਰਿਆ ਜਾਵੇਗਾ (2) ਹਾਥੀ ਬਹੁਤੇ ਬੱਚੇ ਪੈਦਾ ਨਹੀਂ ਕਰਦਾ ਪਰ ਫਿਰ ਵੀ ਜੇ ਇੱਕ ਜੋੜਾ ਹਾਥੀਆਂ ਦੀ ਸਾਰੀ ਸੰਤਾਨ ਬਚਦੀ ਰਹੇ ਤਾਂ 750 ਸਾਲਾਂ ਵਿੱਚ ਉਹਨਾਂ ਹਾਥੀਆਂ ਦੀ ਕੁਲ ਗਿਣਤੀ 1 ਕਰੋੜ 90 ਲੱਖ ਹੋ ਜਾਵੇਗੀ (3) ਡੈਡਲੀਅਨ ਨਾਂ ਦੇ ਇੱਕ ਪੌਦੇ ਦੇ ਜੇ ਸਾਰੇ ਬੀਜ ਦਰਖਤਾਂ ਵਿੱਚ ਤਬਦੀਲ ਹੁੰਦੇ ਰਹਿਣ ਤਾਂ 10 ਸਾਲਾਂ ਵਿੱਚ ਹੀ ਉਹਨਾਂ ਲਈ ਸਾਰੀ ਧਰਤੀ ਦੇ ਤਲ ਤੋਂ 15 ਗੁਣਾਂ ਜਿਆਦਾ ਥਾਂ ਚਾਹੀਦੀ ਹੋਵੇਗੀ।

ਇਸੇ ਤਰਾਂ ਹੋਰ ਜੀਵ ਜੰਤੂਆਂ ਤੋਂ ਹਿਸਾਬ ਲਾ ਕੇ ਦੇਖਿਆ ਜਾ ਸਕਦਾ ਹੈ ਕਿ ਜੇ ਜਾਨਵਰਾਂ ਦੀ ਸਾਰੀ ਸੰਤਾਨ ਜਿੰਦਾ ਰਹੇ ਤਾਂ ਉਹਨਾਂ ਦੀ ਸੰਖਿਆ ਬਹੁਤ ਤੇਜ਼ੀ ਨਾਲ ਵਧਦੀ ਹੈ। ਪਰ ਦੂਸਰੇ ਪਾਸੇ ਅਸੀਂ ਦੇਖਦੇ ਹਾਂ ਕਿ ਸਾਡੀ ਧਰਤੀ ਉਪਰ ਭੋਜਨ, ਰਹਿਣ ਲਈ ਥਾਂ ਅਤੇ ਜੀਵਨ ਲਈ ਹੋਰ ਜਰੂਰੀ ਵਸਤਾਂ ਦੀ ਆਪਣੀ ਇੱਕ ਸੀਮਾ ਹੈ। ਇਸ ਤੋਂ ਅਸੀਂ ਇਹ ਸਾਫ ਸਿੱਟਾ ਕੱਢ ਸਕਦੇ ਹਾਂ ਕਿ ਜੀਵ ਜੰਤੂਆਂ ਦੀ ਗਿਣਤੀ ਬੇ-ਰੋਕ ਟੋਕ ਨਹੀਂ ਵਧ ਸਕਦੀ।

ਹਰ ਜੀਵ ਨੂੰ ਅਨੇਕਾਂ ਵਿਰੋਧਤਾਈਆਂ ਦਾ ਸਾਹਮਣਾ ਕਰਨਾਂ ਪੈਂਦਾ ਹੈ ਜਿਸ ਕਰਕੇ ਉਸਨੂੰ ਜਿਉਂਦੇ ਰਹਿਣ ਲਈ ਸੰਘਰਸ਼ ਕਰਨਾ ਪੈਂਦਾ ਹੈ। ਇਕੋ ਜਾਤੀ ਦੇ ਜਾਨਵਰਾਂ ਦੀ

ਆਪਸੀ ਵਿਰੋਧਤਾਈਆਂ (ਭੋਜਨ ਪਿੱਛੇ, ਰਹਿਣ ਲਈ ਥਾਂ ਪਿਛੇ, ਸੰਤਾਨ ਪੈਦਾ ਕਰਨ ਲਈ ਸਾਥੀ ਲੱਭਣ ਪਿਛੇ ਆਦਿ ਆਦਿ)
2. ਇੱਕ ਕਿਸਮ ਦੇ ਜਾਨਵਰਾਂ ਦੀ ਦੂਜੀ ਕਿਸਮ ਦੇ ਜਾਨਵਰਾਂ ਨਾਲ ਵਿਰੋਧਤਾਈ (ਜਿਵੇਂ ਸ਼ਿਕਾਰ ਅਤੇ ਸ਼ਿਕਾਰੀ ਜਾਨਵਰ ਵਿਚਕਾਰ ਜਾਂ ਹੋਰ ਅਨੇਕਾਂ ਕਾਰਣਾਂ ਪਿਛੇ)
3. ਜਾਨਵਰਾਂ ਦੀ ਕੁਦਰਤੀ ਸ਼ਕਤੀਆਂ ਨਾਲ ਟੱਕਰ (ਵਾਤਾਵਰਣ ਵਿੱਚ ਤਬਦੀਲੀ, ਅਤਿ ਸਰਦੀ, ਗ਼ਰਮੀ ਸੋਕਾ ਆਦ ਨਾਲ)। ਇਸਦੇ ਨਾਲ ਹੀ ਅਸੀਂ ਦੇਖਦੇ ਹਾਂ ਕਿ ਇਕੋ ਜ਼ਾਤੀ ਦੇ ਜਾਨਵਰ ਵੀ ਆਪਸ ਵਿੱਚ ਹਰ ਪੱਖ ਤੋਂ ਇਕੋ ਜਿਹੇ ਨਹੀਂ ਹੁੰਦੇ। ਕਿਸੇ ਵਿੱਚ ਕੋਈ ਗੁਣ ਵਧ ਹੁੰਦਾ ਹੈ ਅਤੇ ਕਿਸੇ ਵਿੱਚ ਘੱਟ। ਉਦਾਹਰਣ ਵਜੋਂ ਸਾਰੇ ਹਿਰਨ ਇੱਕੋ ਜਿੰਨਾ ਤੇਜ਼ ਨਹੀਂ ਦੌੜਦੇ ਅਤੇ ਸਾਰੇ ਗੈਂਡੇ ਇੱਕੋ ਜਿੰਨੇ ਤਾਕਤਵਰ ਨਹੀਂ ਹੁੰਦੇ। ਉਹਨਾਂ ਦੀ ਹੋਂਦ ਲਈ ਜ਼ਰੂਰੀ ਗੁਣਾਂ ਵਿੱਚ ਵੀ ਥੋੜਾ ਬਹੁਤ ਅੰਤਰ ਜ਼ਰੂਰ ਹੁੰਦਾ ਹੈ। ਇਹ ਥੋੜਾ ਬਹੁਤ ਅੰਤਰ ਹੀ ਉਹਨਾਂ ਦੇ ਜਿਉਂਦੇ ਰਹਿਣ ਲਈ ਸੰਘਰਸ਼ ਵਿੱਚ ਨਿਰਣਈ ਹੋ ਨਿਬੜਦਾ ਹੈ। ਇਸ ਸੰਘਰਸ਼ ਵਿਚ ਜੋ ਜੀਵ ਕੰਮਜ਼ੋਰ ਹੁੰਦੇ ਹਨ, ਘੱਟ ਚੁਸਤ ਹੁੰਦੇ ਹਨ ਜਾਂ ਕਹਿ ਲਵੋ ਕਿ ਜਿਉਂਦੇ ਰਹਿਣ ਦੇ ਘੱਟ ਯੋਗ ਹੁੰਦੇ ਹਨ ਉਹ ਖਤਮ ਹੁੰਦੇ ਰਹਿੰਦੇ ਹਨ ਅਤੇ ਜੋ ਵੱਧ ਯੋਗ ਹੁੰਦੇ ਹਨ ਉਹ ਜਿਉਂਦੇ ਰਹਿੰਦੇ ਹਨ ਅਤੇ ਅੱਗੇ ਸੰਤਾਨ ਪੈਦਾ ਕਰਦੇ ਹਨ। ਇਸ ਸੰਤਾਨ ਨਾਲ ਅੱਗੋ ਫਿਰ ਇਹੀ ਅਮਲ ਚਲਦਾ ਰਹਿੰਦਾ ਹੈ ਅਤੇ ਇਸ ਤਰਾਂ ਲੱਖਾਂ ਸਾਲਾਂ ਦੇ ਅਜਿਹੇ ਸਘਰਸ਼ ਦੇ ਸਿੱਟੇ ਵਜੋਂ ਜੀਵਾਂ ਵਿੱਚ ਕੁਝ ਗੁਣ ਵਿਕਸਿਤ ਹੁੰਦੇ ਰਹਿੰਦੇ ਹਨ ਅਤੇ ਕੁਝ ਅਲੋਪ ਹੁੰਦੇ ਰਹਿੰਦੇ ਹਨ। ਸਿੱਟੇ ਵਜੋਂ ਜੀਵਾਂ ਦੀਆਂ ਨਵੀਆਂ ਤੋਂ ਨਵੀਆਂ ਕਿਸਮਾਂ ਵਿਕਸਿਤ ਹੁੰਦੀਆਂ ਰਹਿੰਦੀਆਂ ਹਨ। ਕੁਝ ਉਦਾਹਰਣਾਂ ਤੋਂ ਇਹ ਗੱਲ ਹੋਰ ਸਪੱਸ਼ਟ ਹੋ ਸਕਦੀ ਹੈ।

ਉਦਾਹਰਣ ਵਜੋਂ ਹਿਰਨ ਜਾਂ ਅਜੇਹੇ ਕਿਸੇ ਹੋਰ ਜਾਨਵਰ ਦੀ ਸ਼ੇਰ ਨਾਲ ਵਿਰੋਧਤਾਈ ਹੈ। ਇਸ ਵਿਰੋਧਤਾਈ ਨੇ ਇਹਨਾਂ ਜੀਵਾਂ ਦੇ ਵਿਕਾਸ ਵਿੱਚ ਕਿਵੇਂ ਰੋਲ ਅਦਾ ਕੀਤਾ ਇਸਨੂੰ ਸਮਝਣ ਲਈ ਅਸੀਂ ਅੱਜ ਤੋਂ ਬਹੁਤ ਸਮਾਂ ਪਹਿਲਾਂ ਦੀ ਕਲਪਨਾਂ ਕਰ ਸਕਦੇ ਹਾਂ ਕਿ ਸ਼ੇਰ ਨੇ ਆਪਣੇ ਭੋਜਨ ਲਈ ਕੁਝ ਘਾਹ ਖਾਣ ਵਾਲੇ ਜਾਨਵਰਾਂ ਦਾ ਸ਼ਿਕਾਰ ਕਰਨਾ ਹੈ ਅਤੇ ਉਹਨਾਂ ਜਾਨਵਰਾਂ ਨੇ ਜਿਉਂਦੇ ਰਹਿਣ ਲਈ ਉਸ ਤੋਂ ਬਚਾਅ ਕਰਨਾ ਹੈ। ਉਹਨਾਂ ਵਿਚੋਂ ਜਾਨਵਰਾਂ ਦੀ ਕਿਸਮ ਸਾਡੇ ਅਜੋਕੇ ਹਿਰਨ ਦੇ ਵੱਡ-ਵਡੇਰੇ ਆਪਣਾ ਬਚਾਅ ਮੁਖ ਰੂਪ ਵਿੱਚ ਦੌੜਕੇ ਹੀ ਕਰ ਸਕਦੇ ਹਨ। ਸੋ ਉਹਨਾਂ ਦੇ ਝੁੰਡ ਨੂੰ ਸ਼ੇਰ ਜਾਂ ਅਜੇਹਾ ਹੋਰ ਜਾਨਵਰ ਨਜ਼ਰ ਆਉਂਦਾ ਹੈ ਤਾਂ ਉਹ ਆਪਣੇ ਬਚਾਅ ਲਈ ਤੇਜ਼ੀ ਨਾਲ ਦੌੜਨਗੇ। ਪਰ ਉਹਨਾਂ ਵਿਚੋਂ ਜੋ ਘੱਟ ਤੇਜ਼ ਦੌੜ ਸਕਣਗੇ, ਉਹ ਅਜੇਹੇ ਵੱਖ-ਵੱਖ ਮੌਕਿਆਂ ਤੇ ਪਕੜੇ ਜਾਂਦੇ ਰਹਿਣਗੇ, ਤੇਜ਼ ਦੌੜਨ ਵਾਲੇ ਨੂੰ ਜਿਉਂਦੇ ਰਹਿਣ ਦਾ ਵੱਧ ਮੌਕਾ ਮਿਲੇਗਾ ਅਤੇ ਉਹ ਅੱਗੇ ਸੰਤਾਨ ਪੈਦਾ ਕਰਨਗੇ ਜਿਹਨਾਂ ਨੂੰ ਅੱਗੋਂ ਫਿਰ ਇਸੇ ਤਰਾਂ ਦੇ ਸੰਘਰਸ਼ ਵਿਚੋਂ ਲੰਘਣਾ ਪਵੇਗਾ। ਇਸ ਤਰਾਂ ਲੱਖਾਂ ਸਾਲ ਇਹ ਅਮਲ ਚਲਦੇ ਰਹਿਣ ਨਾਲ ਸਾਡੇ ਕੋਲ ਅਜੋਕਾ ਹਿਰਨ ਸਾਹਮਣੇ ਆਉਂਦਾ ਹੈ ਜਿਸ ਵਿੱਚ ਫੁਰਤੀ ਨਾਲ ਬਹੁਤ ਤੇਜ਼ ਦੌੜ ਸਕਣ ਦਾ ਗੁਣ ਵਿਕਸਿਤ ਹੋ ਚੁੱਕਾ ਹੈ। ਇਹ ਗੁਣ ਇਸਦੇ ਲੱਖਾਂ ਸਾਲਾਂ ਦੇ ਸੰਘਰਸ਼ ਅਤੇ ਵਿਕਾਸ ਦਾ ਸਿੱਟਾ ਹੈ ਜਿਸ ਦੌਰਾਨ ਦੌੜਨ ਦੀ ਲੋੜ ਮੁਤਾਬਿਕ ਦਿਸਦੀ ਸਰੀਰਕ ਬਣਤਰ ਵੀ ਬਦਲਦੀ ਗਈ।

ਇਸੇ ਤਰਾਂ ਜੋ ਜਾਨਵਰ ਬਚਾਅ ਲਈ ਦਰਖਤਾਂ ਤੇ ਚੜ੍ਹਨ ਲੱਗੇ ਜਾਂ ਕੋਈ ਢੰਗ ਅਪਨਾਉਣ ਲੱਗ ਪਏ ਉਹਨਾਂ ਵਿੱਚ ਉਹ ਗੁਣ ਅਤੇ ਉਸੇ ਹਿਸਾਬ ਨਾਲ ਸਰੀਰਕ ਬਣਤਰ ਤਬਦੀਲ ਹੋਣ ਲੱਗੀ। ਜਿਸ ਤਰਾਂ ਸਾਡੇ ਕੋਲ ਜੁਗਾਲੀ ਕਰਨ ਵਾਲੇ ਜਾਨਵਰ (ਮੱਝ,ਗਊ ਆਦਿ) ਹਨ। ਇਹ ਆਪਣਾ ਬਚਾਅ ਦੌੜਕੇ ਕਰਨ ਦੇ ਸਮਰੱਥ ਨਹੀਂ ਸਨ ਸੋ ਇਹਨਾਂ ਦਾ ਵਿਕਾਸ ਇੱਕ ਵਖਰੇ ਰਾਹ ਤੇ ਹੋਇਆ। ਇਹ ਜਦ ਆਪਣਾ ਭੋਜਨ ਲੈਣ ਯਾਨੀ ਘਾਹ ਆਦਿ ਚਰਨ ਖੁਲੇ ਥਾਂ ਤੇ ਆਉਂਦੇ ਤਾਂ ਇਹ ਮਾਸਖੋਰੇ ਜਾਨਵਰਾਂ ਦੇ ਡਰ ਤੋਂ ਜਲਦੀ ਜਲਦੀ ਘਾਹ ਬੂਟੇ ਆਦਿ ਆਪਣੇ ਪੇਟ ਵਿੱਚ ਬਿਨਾਂ ਚਬਾਏ ਸਿੱਟ ਕੇ ਕਿਸੇ ਸੁਰਖਿਅਤ ਥਾਂ ਤੇ ਚਲੇ ਜਾਂਦੇ ਅਤੇ ਉਥੇ ਬੈਠ ਕੇ ਜੁਗਾਲੀ ਕਰਨ ਦੀ ਕ੍ਰਿਆ ਰਾਹੀਂ ਭੋਜਨ ਨੂੰ ਚਿਥਦੇ। ਇਸ ਤਰਾਂ ਇਹਨਾਂ ਦਾ ਮਿਹਦਾ, ਦੰਦ ਆਦਿ ਇਸ ਲੋੜ ਅਨੁਸਾਰ ਵਿਕਾਸ ਕਰਦੇ ਗਏ।

ਇਸੇ ਤਰਾਂ ਅਸੀਂ ਇੱਕ ਹੋਰ ਉਦਾਹਰਣ ਲੈ ਸਕਦੇ ਹਾਂ ਉਹ ਹੈ ਆਪਣੇ ਆਲੇ ਦੁਆਲੇ ਨਾਲ ਪੂਰੀ ਤਰਾਂ ਮੇਲ ਖਾ ਜਾਣ ਵਾਲੇ ਟਿੱਡਿਆਂ ਦੀ। ਜਿਵੇਂ ਕਿ ਬਹੁਤ ਸਾਰੇ ਟਿੱਡਿਆਂ ਦਾ ਰੰਗ ਅਤੇ ਸ਼ਕਲ ਜਿਹਨਾਂ ਪੌਦਿਆਂ ਤੇ ਉਹ ਰਹਿੰਦੇ ਹਨ ਉਸਦੇ ਪੱਤਿਆਂ ਆਦਿ ਨਾਲ ਐਨਾ ਮਿਲਦਾ ਜੁਲਦਾ ਹੁੰਦਾ ਹੈ ਕਿ ਪਹਿਲੀ ਨਜ਼ਰੇ ਦੇਖਿਆਂ ਸਾਨੂੰ ਬਿਲਕੁਲ ਇਹ ਨਹੀਂ ਜਾਪਦਾ ਕਿ ਇਹੋ ਪੱਤਾ ਨਹੀਂ ਕੋਈ ਟਿੱਡਾ ਹੈ। ਇਹ ਕਿਵੇਂ ਹੋਇਆ? ਕੀ ਇਹਨਾਂ ਟਿੱਡਿਆਂ ਨੇ ਸੋਚ ਸਮਝ ਕੇ ਕਿਸੇ ਦਿਨ ਆਪਣਾ ਰੰਗ ਰੂਪ ਆਪਣੇ ਆਲੇ ਦੁਆਲੇ

## ਡਾਰਵਿਨ ਅਤੇ ਚਰਚ

30 ਜੂਨ 1860 ਸਨਿਚਰਵਾਰ ਦੇ ਦਿਨ ਔਕਸਫੋਰਡ ਯੂਨੀਵਰਸਿਟੀ ਦੇ ਮਿਊਜ਼ੀਅਮ ਨੇੜੇ ਬੜੀ ਚਹਿਲ ਪਹਿਲ ਸੀ। ਸਜੀਆਂ ਹੋਈਆਂ ਬੱਘੀਆਂ ਆ ਕੇ ਗੇਟ ਅੱਗੇ ਰੁਕ ਰਹੀਆਂ ਸਨ ਜਿਨ੍ਹਾਂ ਵਿੱਚੋਂ ਹਾਰ ਸ਼ਿੰਗਾਰ ਨਾਲ ਲੱਦੀਆਂ ਉੱਚ ਵਰਗ ਦੀਆਂ ਔਰਤਾਂ ਅਤੇ ਪਤਵੰਤੇ ਸੱਜਣ ਉਤਰ ਰਹੇ ਸਨ। ਧਾਰਮਿਕ ਹਸਤੀਆਂ ਵੀ ਕਾਫ਼ੀ ਆਈਆਂ ਹੋਈਆਂ ਸਨ। ਵਿਦਿਆਰਥੀ ਅਤੇ ਪ੍ਰੋਫੈਸਰ ਵੀ ਉੱਥੇ ਇਕੱਠੇ ਹੋ ਰਹੇ ਸਨ ਇਨ੍ਹਾਂ ਵਿੱਚੋਂ ਸਿਰਫ਼ ਥੋੜ੍ਹੇ ਜਿਹੇ ਲੋਕਾਂ ਦੀ ਹੀ ਸਾਇੰਸ ਵਿੱਚ ਕੋਈ ਦਿਲਚਸਪੀ ਸੀ ਬਾਕੀ ਸਭ ਤਾਂ ਵੱਡੇ ਪਾਦਰੀ ਬਿਸ਼ਪ ਵਿਲਬਰਫੋਰਸ ਨੂੰ ਸੁਣਨ ਲਈ ਇਕੱਠੇ ਹੋਏ ਸਨ ਜੋ ਕਿ ਉਸ ਸਮੇਂ ਈਸਾਈ ਮੱਤ ਦਾ ਮਸ਼ਹੂਰ ਪ੍ਰਚਾਰਕ ਸੀ।

ਇਹ ਸਾਰਾ ਕੁੱਝ ਕਿਉਂ ਹੋ ਰਿਹਾ ਸੀ? ਕਿਉਂਕਿ ਛੇ ਕੁ ਮਹੀਨੇ ਪਹਿਲਾਂ ਹੀ ਜੀਵ ਵਿਕਾਸ ਦੇ ਸਿਧਾਂਤ ਨੂੰ ਸਥਾਪਤ ਕਰਦੀ ਹੋਈ ਡਰਵਿਨ ਦੀ ਮਸ਼ਹੂਰ ਕਿਤਾਬ The origin of species ਛਪ ਚੁੱਕੀ ਸੀ ਜਿਸਦੇ ਖਿਲਾਫ਼ ਪਿਛਾਂਹ ਖਿੱਚੂ ਅਖਬਾਰਾਂ ਆਦਿ ਨੇ ਪੂਰੇ ਜ਼ੋਰ ਸ਼ੋਰ ਨਾਲ ਭੰਡੀ ਪਰਚਾਰ ਦੀ ਮਹਿੰਮ ਚਲਾ ਰੱਖੀ ਸੀ। ਇਸ ਕਿਤਾਬ ਨਾਲ ਡਾਰਵਿਨ ਨੇ ਜੀਵਾਂ ਦੀ ਉਤਪਤੀ ਦੇ ਸੰਬੰਧ ਵਿੱਚ ਈਸਾਈ ਧਰਮ ਦੇ ਸੰਕਲਪਾਂ ਤੇ ਮਾਰੂ ਸੱਟ ਮਾਰੀ ਸੀ। ਜੇ ਇਹ ਕਿਤਾਬ ਕਿਤੇ 200 ਸਾਲ ਪਹਿਲਾਂ ਛਪੀ ਹੁੰਦੀ ਤਾਂ ਕਿਤਾਬ ਸਮੇਤ ਡਾਰਵਿਨ ਕਦੋਂ ਦਾ ਜਿਉਂਦਾ ਅੱਗ ਵਿੱਚ ਸਾੜ ਦਿੱਤਾ ਗਿਆ ਹੁੰਦਾ। ਪਰ ਹੁਣ ਸਮਾਂ ਬਦਲ ਚੁੱਕਾ ਸੀ। ਵਿਗਿਆਨਕ ਸੋਚ ਧਰਮ ਨੂੰ ਪਿਛਾੜਦੀ ਅੱਗੇ ਵਧ ਰਹੀ ਸੀ। ਫਿਰ ਵੀ ਉਨ੍ਹਾਂ ਪਿਛਾਂਹ ਖਿੱਚੂ ਲੋਕਾਂ ਨੂੰ ਆਸ ਸੀ ਕਿ ਬਿਸ਼ਪ ਵਿਲਬਰਫੋਰਸ ਡਾਰਵਿਨ ਦੀ ਬੁਰੀ ਤਰ੍ਹਾਂ ਦੁਰਗਤ ਕਰੇਗਾ ਅਤੇ ਉਸਨੂੰ ਕੋਈ ਤਕੜੀ ਸਜ਼ਾ ਸੁਣਾਈ ਜਾਵੇਗੀ।

ਖੈਰ ਬਿਸ਼ਪ ਨੇ ਆਪਣਾ ਭਾਸ਼ਨ ਸ਼ੁਰੂ ਕੀਤਾ ਭਾਸ਼ਨ ਕਲਾ ਵਿੱਚ ਮਾਹਿਰ ਬਿਸ਼ਪ ਵਿਲਬਰਫੋਰਸ ਨੇ ਆਪਣਾ ਭਾਸ਼ਨ ਧੀਮੀ ਸੁਰ ਨਾਲ ਸ਼ੁਰੂ ਕੀਤਾ ਅਤੇ ਡਾਰਵਿਨ ਦੇ ਸਿਧਾਂਤ ਦੀ ਅਲੋਚਨਾ ਕਰਦਾ ਕਰਦਾ ਤਿੱਖੀ ਸੁਰ ਵਿਚ ਇਸ ਬਾਰੇ ਬੋਲਦਾ ਰਿਹਾ ਕਿ ਡਾਰਵਿਨ ਨੇ ਧਰਮ ਦੀ ਕਿੰਨੀ ਬੇਅਰਥੀ ਕੀਤੀ ਹੈ। ਬਾਹਰੋਂ ਬੱਘੀਆਂ ਵਿੱਚ ਆਏ ਹੋਏ ਲੋਕ ਬਿਸ਼ਪ ਤੋਂ ਬਹੁਤ ਪ੍ਰਭਾਵਿਤ ਹੋ ਰਹੇ ਸਨ ਅਤੇ ਬਿਸ਼ਪ ਨੂੰ ਆਪਣੀ ਸਫਲਤਾ ਦਾ ਪੱਕਾ ਯਕੀਨ ਸੀ।

ਪਰ ਉੱਥੇ ਕੇਵਲ ਉਸਦੇ ਹਰ ਸ਼ਬਦ ਨੂੰ ਬਿਨਾਂ ਸੋਚੇ ਵਿਚਾਰੇ ਸੱਚ ਮੰਨ ਲੈਣ ਵਾਲੇ ਸ਼ਰਧਾਵਾਨ ਹੀ ਨਹੀਂ ਸਨ ਬੈਠੇ ਹੋਏ ਸਗੋਂ ਬਹੁਤ ਸਾਰੇ ਵਿਗਿਆਨ ਨਾਲ ਸੰਬੰਧਿਤ ਲੋਕ ਵੀ ਸਨ ਜੋ ਉਸਤੋਂ ਕਿਤੇ ਵੱਧ ਠੀਕ ਜਾਣਕਾਰੀ ਤੇ ਸਹੀ ਸਮਝ ਰੱਖਦੇ ਸਨ।

ਪਾਦਰੀ ਤੋਂ ਬਾਦ ਪ੍ਰੋ: ਹਕਸਲੇ ਦੀ ਵਾਰੀ ਸੀ ਜਿਸਨੇ ਆਪਣੇ ਗੁੱਸੇ ਤੇ ਕਾਬੂ ਰੱਖਦਿਆਂ ਹੋਇਆਂ ਸਾਰੇ ਭਾਸ਼ਨ ਦੀ ਚੀਰਫਾੜ ਕਰਕੇ ਲੋਕਾਂ ਅੱਗੇ ਸਪਸ਼ਟ ਕੀਤਾ ਕਿ ਉਸਦੀਆਂ ਕਹੀਆਂ ਗੱਲਾਂ ਕਿਵੇਂ ਆਪਾ-ਵਿਰੋਧੀ ਅਤੇ ਤੱਥਾਂ ਦੇ ਉਲਟ ਜਾਂਦੀਆਂ ਹਨ। ਸ਼ਰਧਾਵਾਨ ਲੋਕਾਂ ਦੇ ਸਮੂਹ ਤਾਂ ਕਦੇ ਇਹ ਸੋਚ ਵੀ ਨਹੀਂ ਸਕਦੇ ਸਨ ਕਿ ਵੱਡਾ ਪਾਦਰੀ ਵੀ ਇੰਜ ਗਲਤ ਸਾਬਿਤ ਕੀਤਾ ਜਾ ਸਕਦਾ ਹੈ। ਉਸਤੋਂ ਬਾਅਦ ਕਈ ਵਿਦਵਾਨ ਬੋਲੇ। ਸਭ ਡਾਰਵਿਨ ਦੀ ਕਿਤਾਬ ਵਿੱਚ ਦਿੱਤੀਆਂ ਸਚਾਈਆਂ ਨੂੰ ਤੱਥਾਂ ਦੇ ਆਧਾਰ ਤੇ ਠੀਕ ਸਾਬਤ ਕਰਦੇ ਰਹੇ

ਪਾਦਰੀ ਵਿਲਬਰਫੋਰਸ ਲੜਾਈ ਹਾਰ ਚੁੱਕਾ ਸੀ। ਉਹ ਅਜੇ ਵੀ ਡਾਰਵਿਨ ਦੇ ਖਿਲਾਫ ਕੋਈ ਫਰਮਾਨ ਜਾਰੀ ਕਰ ਸਕਦਾ ਸੀ ਪਰ ਹੁਣ ਉਸ ਵਿੱਚ ਐਨੀ ਹਿੰਮਤ ਨਹੀਂ ਸੀ ਰਹੀ। ਬਿਨਾਂ ਹੋਰ ਕੁਝ ਬੋਲੇ ਉਹ ਹਾਲ ਵਿਚੋਂ ਉੱਠ ਕੇ ਚਲਾ ਗਿਆ ਅਤੇ ਉਸ ਮਗਰ ਹੀ ਚੋਲਿਆਂ ਵਾਲੇ ਕੁਝ ਹੋਰ ਪਾਦਰੀ। ਪਰ ਬਹੁਤੇ ਵਿਅਕਤੀ ਬੈਠੇ ਰਹੇ। ਡਾਰਵਿਨ ਦੇ ਵਿਚਾਰਾਂ ਤੇ ਚਰਚਾ ਚਲਦੀ ਰਹੀ, ਡਾਰਵਿਨ ਲਈ ਤਾੜੀਆਂ ਵਜਦੀਆਂ ਰਹੀਆਂ। ਇਹ ਨਾ ਸਿਰਫ ਡਾਰਵਿਨ ਦੀ ਬਿਸ਼ਪ ਵਿਲਬਰ ਫੋਰਸ ਤੇ ਜਿੱਤ ਸੀ ਸਗੋਂ ਵਿਗਿਆਨਕ ਵਿਚਾਰ-ਧਾਰਾ ਦੀ ਪਿਛਾਖੜੀ ਵਿਚਾਰਾਂ ਤੇ ਵੀ ਜਿੱਤ ਸੀ।

ਵਰਗਾ ਕਰਨ ਦਾ ਫੈਸਲਾ ਕਰ ਲਿਆ ? ਨਹੀਂ ਇਹ ਵੀ ਸਭ ਡਾਰਵਿਨ ਦੁਆਰਾ ਦਰਸਾਏ ਗਏ ਸਿਧਾਂਤ ਮੁਤਾਬਿਕ ਹਜ਼ਾਰਾਂ ਸਾਲਾਂ ਦੇ ਸੰਘਰਸ਼ ਅਤੇ ਕੁਦਰਤੀ ਚੋਣ ਵਿਚੋਂ ਲੰਘਣ ਦਾ ਹੀ ਸਿੱਟਾ ਹੈ। ਗੱਲ ਸਾਫ ਕਰਨ ਲਈ ਅਸੀਂ ਆਸਾਨੀ ਨਾਲ ਪਹਿਲੀ ਹਾਲਤ ਬਾਰੇ ਸੋਚ ਸਕਦੇ ਹਾਂ ਕਿ ਅਨੇਕਾਂ ਤਰਾਂ ਦੇ ਟਿੱਡੇ ਕੁਝ ਪੌਦਿਆਂ, ਜਿਹਨਾਂ ਨੂੰ ਉਹ ਖਾਂਦੇ ਹਨ, ਉਹਨਾਂ ਤੇ ਬੈਠੇ ਹਨ। ਆਸੇ ਪਾਸੇ ਇਹਨਾਂ ਟਿਡਿਆਂ ਨੂੰ ਖਾਣ ਵਾਲੇ ਕਈ ਪੰਛੀ ਜਾਂ ਹੋਰ ਜਾਨਵਰ ਹਨ। ਉਹ ਪੰਛੀ, ਜੋ ਟਿੱਡੇ ਉਹਨਾਂ ਨੂੰ ਦੂਰੋਂ ਨਜ਼ਰ ਆਉਂਦੇ ਹਨ, ਉਹਨਾਂ ਨੂੰ ਝਪਟਾ ਮਾਰ ਕੇ ਲੈ ਜਾਂਦੇ ਹਨ ਪਰ ਜੋ ਪਤਿਆਂ ਜਾਂ ਉਹਨਾਂ ਪੌਦਿਆਂ ਨਾਲ ਵਧੇਰੇ ਮਿਲਦੇ ਜੁਲਦੇ ਹੁੰਦੇ ਹਨ ਉਹ ਉਹਨਾਂ ਦੀ ਨਜ਼ਰੋਂ ਲੁਕੇ ਰਹਿ ਜਾਂਦੇ ਹਨ। ਇਸ ਤਰਾਂ ਇਹਨਾਂ ਦੇ ਜਿਉਂਦੇ ਰਹਿ ਜਾਣ ਦੀ ਸੰਭਾਵਨਾਂ ਵੱਧ ਹੋ ਜਾਂਦੀ ਹੈ ਅਤੇ ਇਹਨਾਂ ਆਲੇ ਦੁਆਲੇ ਦੇ ਅਨੁਸਾਰੀ ਟਿਡਿਆਂ ਲਈ ਸੰਤਾਨ ਪੈਦਾ ਕਰਨ ਦੇ ਮੌਕੇ ਵੱਧ ਮਿਲਦੇ ਹਨ। ਸਪਸ਼ਟ ਹੈ ਕਿ ਇਹਨਾਂ ਦੀ ਸੰਤਾਂਨ ਆਪਣੇ ਮਾਪਿਆਂ ਦੀ ਤਰਾਂ ਆਪਣੇ ਰੰਗ ਰੂਪ ਪੱਖੋਂ ਆਪਣੇ ਆਲੇ ਦੁਆਲੇ ਨਾਲ ਵੱਧ ਮਿਲਦੀ ਜੁਲਦੀ ਹੋਵੇਗੀ, ਪਰ ਇਹਨਾਂ ਵਿਚੋਂ ਵੀ ਕੁਝ ਵੱਧ ਮਿਲਦੇ ਹੋਣਗੇ ਤੇ ਕੁਝ ਘੱਟ। ਸੋ ਇਹਨਾਂ ਤੇ ਫਿਰ ਪਹਿਲਾਂ ਵਾਲਾ ਅਮਲ ਹੀ ਚਲੇਗਾ। ਸਿੱਟੇ ਵਜੋਂ ਪੀੜ੍ਹੀ ਦਰ ਪੀੜ੍ਹੀ ਹਜਾਰਾਂ ਸਾਲਾਂ ਵਿੱਚ ਅਨੇਕਾਂ ਕਿਸਮ ਦੇ ਟਿਡਿਆਂ ਵਿਚੋਂ ਇੱਕ ਅਜੇਹੀ ਕਿਸਮ ਹੋਂਦ ਵਿੱਚ ਆ ਗਈ ਜੋ ਆਪਣੇ ਆਲੇ ਦੁਆਲੇ ਨਾਲ ਪੂਰੀ ਤਰਾਂ ਮਿਲਦੀ ਜੁਲਦੀ ਸੀ। ਜਦ ਕਿ ਬਾਕੀ ਟਿਡਿਆਂ ਨੇ ਬਚਾਅ ਦੇ ਹੋਰ ਢੰਗ ਵਰਤੇ ਅਤੇ ਅਤੇ ਉਹਨਾਂ ਦਾ ਵਿਕਾਸ ਹੋਰ ਲੀਹਾਂ ਤੇ ਹੁੰਦਾ ਹੋਇਆ ਹੋਰ ਨਵੀਆਂ ਕਿਸਮਾਂ ਬਣਦੀਆਂ ਗਈਆਂ।

ਇਸੇ ਤਰਾਂ ਕੁਝ ਜਾਨਵਰਾਂ ਨੂੰ ਭੋਜਨ ਦੀ ਭਾਲ ਵਿੱਚ ਠੰਢੇ ਇਲਾਕਿਆਂ ਜਾਂ ਆਪਣੇ ਜੰਗਲਾਂ ਵਿਚੋਂ ਬਾਹਰ ਨਿਕਲ ਕੇ ਹੋਰ ਇਲਾਕਿਆਂ ਵੱਲ ਜਾਣਾ ਪਿਆ। ਉਹਨਾਂ ਦੇ ਇਸ ਭੋਜਨ ਲਈ ਅਤੇ ਵਾਤਾਰਣ ਵਿੱਚ ਤਬਦੀਲੀ ਨਾਲ ਸੰਘਰਸ਼ ਵਿੱਚ ਵੀ ਜੋ ਜੀਵ ਨਵੇਂ ਹਾਲਤਾਂ ਦੇ ਅਨੁਸਾਰ ਆਪਣੇ ਆਪ ਨੂੰ ਢਾਲਣ ਵਿੱਚ ਵੱਧ ਯੋਗ ਹੋਏ ਉਹਨਾਂ ਦਾ ਰੂਪ ਹੌਲੀ ਹੌਲੀ ਬਦਲਦਾ ਗਿਆ ਅਤੇ ਨਵੀਆਂ ਜਾਤੀਆਂ ਬਣਦੀਆਂ ਗਈਆਂ ਜਦ ਕਿ ਬਾਕੀ ਖਤਮ ਹੁੰਦੇ ਗਏ। ਇਸ ਤੋਂ ਬਿਨਾਂ ਧਰਤੀ ਉਪਰਲੇ ਵਾਤਵਾਰਣ ਵਿੱਚ ਹੁੰਦੀਆਂ ਰਹੀਆਂ ਵੱਡੀਆਂ ਤਬਦੀਲੀਆਂ ਜਿਵੇਂ ਬਰਫਾਨੀ ਯੁੱਗਾਂ ਦਾ ਆਉਣਾਂ, ਸਮੁੰਦਰਾਂ, ਮਹਾਂਦੀਪਾਂ ਦਾ ਆਪਣੀਆਂ ਸੀਮਾਵਾਂ ਬਦਲਦੇ ਰਹਿਣਾਂ ਅਤੇ ਧਰਤੀ ਤੇ ਹੁੰਦੀਆਂ ਹੋਰ ਉਥਲਾਂ ਪੁਥਲਾਂ ਨਾਲ ਜੂਝਦਿਆਂ ਹੋਇਆਂ ਵੀ ਅਨੇਕਾਂ ਕਿਸਮਾਂ ਨਸ਼ਟ ਹੋਈਆਂ ਅਤੇ ਅਨੇਕਾਂ ਨਵੀਆਂ ਵਿਕਸਿਤ ਹੋਈਆਂ। ਇਸ ਤਰਾਂ ਸੰਘਰਸ਼ ਅਤੇ ਵਿਕਾਸ ਦੇ ਕਰੋੜਾਂ ਸਾਲਾਂ ਦੇ ਅਮਲ ਰਾਹੀਂ ਹੀ ਇਹ ਅਨੇਕਾਂ ਪ੍ਰਕਾਰ ਦੇ ਜੀਵ ਜੰਤ ਤੇ ਪੌਦੇ ਹੋਂਦ ਵਿੱਚ ਆਏ।

(ਚਲਦਾ)

## ਆਸਤਕ-ਨਾਸਤਕ

ਜੀ ! ਮੈਂ ਤਾਂ ਨਾਸਤਕ ਹਾਂ।
ਜ਼ਿੰਦਗੀ ਵਿਚ 'ਰੱਬ' ਲਭਦਾ ਹਾਂ
ਤੇ ਰੜੇ ਰੱਬ ਵਿਚ ਬੰਦਾ ਨਹੀਂ ਤੱਕਦਾ।
ਤੁਸੀਂ ਤਾਂ ਆਸਤਕ ਹੋ
ਤੁਹਾਨੂੰ ਕੀਟ ਮਾਰਨ ਲੱਗਿਆਂ ਤਾਂ ਪਾਪ ਲਗਦਾ ਹੈ
ਪ੍ਰੰਤੂ ਬੰਦਿਆਂ ਦੀ ਮੌਤ ਵਿਚੋਂ ਪੁੰਨ ਲਭਦੇ ਹੋ।
ਉਹ ਤਾਂ ਕੋਈ ਸਿਖ, ਹਿੰਦੂ ਜਾਂ ਫ਼ਿਰ ਮੁਸਲਮਾਨ ਹੁੰਦਾ ਹੈ।
ਤੇ ਮੈਂ ਨਾਸਤਕ ਹਾਂ
ਜਦੋਂ ਕੋਈ ਜੀਵ ਮਰਦਾ ਹੈ
ਤਾਂ ਮੇਰਾ ਜਿਸਮ ਭੁਰਦਾ ਹੈ
ਤੇ ਤੁਸੀਂ ਆਸਤਕ ਹੋ
ਤੁਸ਼ੀਂ ਤਾਂ ਮਾਨਵੀ ਲਾਸ਼ਾਂ ਤੇ ਖੜਕੇ ਨੱਚ ਸਕਦੇ ਹੋ।
ਇਹੀ ਤਾਂ ਫ਼ਰਕ ਹੈ ਮੇਰੀ ਤੁਹਾਡੀ ਨਜ਼ਰ ਦੇ ਅੰਦਰ
ਕਿ ਮੈਨੂੰ ਬੰਦਿਆਂ ਦੀ ਹੋਂਦ ਅੰਦਰ ਰੱਬ ਦਿਸਦਾ ਹੈ
ਤੁਹਾਨੂੰ ਰੱਬ ਆਪਣੇ ਵਿੱਚ ਵੀ ਬੰਦਾ ਨਹੀਂ ਦਿਸਦਾ।

ਜਗਦੀਸ਼ ਕੌਸ਼ਲ





# ਪੁਨਰ ਜਨਮ—ਇੱਕ ਬੇਹੂਦਾ ਵਹਿਮ

ਮੂਲ ਲੇਖਕ-ਸੈਂਨਲ ਐਡਮਾਰਕ ਸਕੱਤਰ I.R.A.
ਅਨੁਵਾਦਕ—ਤੇਜਿੰਦਰ ਸਹਿਰੀ

ਪ੍ਰਾਚੀਨ ਸਮਿਆਂ ਵਿੱਚ ਮਨੁੱਖ ਕੋਲ "ਮੌਤ" ਦੀ ਕੋਈ ਵਿਆਖਿਆ ਨਹੀਂ ਸੀ। ਇਸੇ ਡਰ ਤੋਂ ਉਹ 'ਅਮਰ' ਹੋਣ ਦੀ ਇੱਛਾ ਰੱਖਦਾ ਸੀ। ਉਹ ਸੋਚਦਾ ਸੀ ਕਿ ਕੁੱਝ ਮੰਤਰਾਂ ਜਾਂ ਵਿਧੀਆਂ ਨਾਲ ਮੁਰਦੇ ਵਿੱਚ ਜਾਨ ਪਾਈ ਜਾ ਸਕਦੀ ਹੈ। ਲਗਭਗ ਸਾਰੇ ਪ੍ਰਾਚੀਨ ਧਾਰਮਿਕ ਗ੍ਰੰਥਾਂ ਵਿੱਚ, ਮੁਰਦੇ 'ਚ ਅਨੰਤ ਜਿੰਦਗੀ ਪਾਉਣ ਬਾਰੇ ਪ੍ਰਾਰਥਨਾਵਾਂ ਦਰਜ ਹਨ। ਪਰ ਪੁਨਰ-ਜਨਮ ਦਾ ਸਿਧਾਂਤ, ਜਿਸ ਦੇ ਅਨੁਸਾਰ ਮੌਤ ਤੋਂ ਬਾਅਦ ਆਤਮਾ ਇੱਕ ਸਰੀਰ ਤੋਂ ਦੂਜੇ ਸਰੀਰ ਵਿੱਚ ਪ੍ਰਵੇਸ਼ ਕਰ ਜਾਂਦੀ ਹੈ—ਪਹਿਲੀ ਵਾਰ ਯੂਨਾਨੀਆਂ ਨੇ ਹੀ ਪ੍ਰਚੱਲਤ ਕੀਤਾ। ਇਹੀ ਵਿਸ਼ਵਾਸ਼ ਆਪਣੀ ਮੁੱਢਲੀ ਹਾਲਤ ਵਿੱਚ ਆਸਟਰੇਲੀਆ, ਅਫ਼ਰੀਕਨ ਕਬੀਲਿਆਂ ਅਤੇ ਅਮਰੀਕਾ ਦੇ ਆਦਿ ਵਾਸੀਆਂ ਵਿੱਚ ਵੀ ਪਾਇਆ ਜਾਂਦਾ ਹੈ। ਭਾਰਤ ਵਿੱਚ, 325 B.C. ਵਿੱਚ ਯੂਨਾਨੀ ਸਿਕੰਦਰ ਦੇ ਹਮਲੇ ਤੋਂ ਪਹਿਲਾਂ, ਪੁਨਰ-ਜਨਮ ਵਿੱਚ ਵਿਸ਼ਵਾਸ ਹੋਣ ਦਾ ਕੋਈ ਇਤਿਹਾਸਕ ਸਬੂਤ ਨਹੀਂ ਮਿਲਦਾ। ਸਮਰਾਟ ਅਸ਼ੋਕ ਨੇ, ਭਾਵੇਂ ਉਹ ਰੱਬ ਦੀ ਹੋਂਦ ਜਾਂ ਅਣਹੋਂਦ ਬਾਰੇ ਕਿਸੇ ਸਿੱਟੇ ਤੇ ਨਹੀਂ ਸੀ ਪੁੱਜ ਸਕਿਆ, ਇਸ ਸਿਧਾਂਤ ਨੂੰ ਕਿਸੇ ਅਰਥ ਵਿੱਚ ਸਵੀਕਾਰ ਕਰ ਲਿਆ ਸੀ। ਸਮਰਾਟ ਅਸ਼ੋਕ ਵਿੱਚ ਅਧਿਆਤਮਵਾਦ ਦਾ ਸਿਰਫ਼ ਇੱਕੋ ਇੱਕ ਤੱਤ, ਸ਼ਾਇਦ ਉਸ ਦਾ ਪੁਨਰ-ਜਨਮ ਵਿੱਚ ਵਿਸ਼ਵਾਸ ਹੀ ਸੀ, ਜਿਸਨੂੰ ਕਿ ਗੌਤਮ ਬੁੱਧ ਨੇ ਆਪ ਭੀ ਸਪਸ਼ਟ ਰੂਪ ਵਿੱਚ ਕਦੇ ਸਵੀਕਾਰ ਨਹੀਂ ਕੀਤਾ। ਇਸੇ ਕਰਕੇ ਉਸਨੇ ਆਪਣੀ ਪਰਜਾ ਨੂੰ ਸ਼ਾਕਾਹਾਰੀ ਬਣਾਉਣ ਲਈ ਸਖਤ ਕੋਸ਼ਿਸ਼ਾਂ ਕੀਤੀਆਂ ਸਮਰਾਟ ਅਸ਼ੋਕ ਸਿਕੰਦਰ ਦੇ ਹਮਲੇ ਤੋਂ 25 ਸਾਲ ਬਾਦ ਪੈਦਾ ਹੋਇਆ ਸੀ।

ਯੂਨਾਨੀ ਰਹੱਸਵਾਦੀ ਪੁਨਰਜਨਮ ਦੇ ਚੱਕਰ ਨੂੰ ਮੰਨਦੇ ਸਨ। ਈਸਾ ਤੋਂ ਛੇ ਸਦੀਆਂ ਪਹਿਲਾਂ ਇਸ ਦੀ ਮੁੜ ਸੁਰਜੀਤੀ ਦੇ ਪ੍ਰਭਾਵ ਹੇਠ ਪੈਥਾਗੋਰਸ ਨੇ ਅਮਰਤਾ ਅਤੇ ਪੁਨਰਜਨਮ ਦੇ ਸਿਧਾਂਤ ਤੇ ਜ਼ੋਰ ਦਿੱਤਾ ਅਤੇ ਇਹ ਵਿਸ਼ਵਾਸ ਇੱਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤੱਕ ਚੱਲਦਾ ਹੋਇਆ ਪਲੈਟੋ ਤੱਕ ਪਹੁੰਚ ਗਿਆ।

ਆਧੁਨਿਕ ਬ੍ਰਹਮ ਗਿਆਨ ਅਨੁਸਾਰ ਜੋ ਪੁਨਰਜਨਮ ਦੇ ਸਿਧਾਂਤ ਦੀ ਵਿਆਖਿਆ ਕੀਤੀ ਹੈ, ਉਹ ਸਿਰੇ ਦੀ ਬੇਹੂਦਾ ਹੈ। ਹਰ ਕਿਸਮ ਦੀਆਂ ਇਤਿਹਾਸਕ ਤੇ ਮਿਥਹਾਸਕ ਹਸਤੀਆਂ ਦੇ ਪੁਨਰਜਨਮਾਂ ਦੀ ਖੋਜ ਕੀਤੀ ਜਾਂਦੀ ਰਹੀ, ਜਿਵੇਂ ਇਹ ਮੰਨਿਆ ਜਾਂਦਾ ਹੈ ਕਿ ਈਸਾ ਮਸ਼ੀਹ ਪਹਿਲੇ ਜਨਮ ਵਿੱਚ ਸੀਜ਼ਰ ਦੀ ਪਤਨੀ ਸੀ। ਬ੍ਰਾਹਮਣਾਂ ਲਈ ਪੁਨਰਜਨਮ ਇੱਕ ਵਧੀਆ ਸਿਧਾਂਤ ਸੀ ਕਿਉਂਕਿ ਇਸ ਨਾਲ ਉਹ "ਨੀਵੀਆਂ ਜਾਤਾਂ" ਤੇ ਆਪਣੀ ਸਰਦਾਰੀ ਦਾ ਕਾਰਨ ਇਸ ਨੂੰ ਪਿਛਲੇ ਜਨਮ ਨਾਲ ਜੋੜ ਕੇ ਦੱਸ ਸਕਦੇ ਸਨ "ਨੀਵੀਆਂ ਜਾਤਾਂ" ਵਾਲਿਆਂ ਨੂੰ ਇਹ ਪੱਤ ਦਿੱਤੀ ਜਾਂਦੀ ਸੀ ਕਿ ਜੇਕਰ ਉਹ ਅਗਲੇ ਜਨਮ ਵਿੱਚ ਚੰਗੇਰੀ ਜਿੰਦਗੀ ਚਾਹੁੰਦੇ ਹਨ ਤਾਂ ਬਗੈਰ ਕਿਸੇ ਹਿਚਕਿਚਾਹਟ ਜਾਂ ਨੁਕਤਾਚੀਨੀ ਤੋਂ ਉਹ ਖੁਸ਼ੀ ਖੁਸ਼ੀ ਬ੍ਰਾਹਮਣਾਂ ਦੀ ਸੇਵਾ ਕਰਨ। ਇਹ ਸੀ ਲੁੱਟ ਕਰਨ ਦਾ ਪਰਲੇ ਸਿਰੇ ਦਾ ਕਮੀਨਾ ਸਿਧਾਂਤ, ਜਿਸ ਨੂੰ ਪੁਨਰ ਜਨਮ ਦਾ ਸਿਧਾਂਤ ਕਿਹਾ ਗਿਆ।

ਭਾਗਵਤ ਗੀਤਾ ਵਿੱਚ ਭੀ ਮਹਾਂਭਾਰਤ ਦੇ ਯੁੱਧ ਦੇ ਹਵਾਲੇ ਨਾਲ ਅਨੇਕਾਂ ਆਪਾ-ਵਿਰੋਧੀ ਕਹਾਣੀਆਂ ਦਰਜ ਹਨ। ਇਸ ਦੇ ਇੱਕ ਸ਼ਲੋਕ ਵਿੱਚ ਪੁਨਰ-ਜਨਮ ਵਾਰੇ ਇੰਝ ਕਿਹਾ ਗਿਆ ਹੈ :–

"ਜਿਸ ਤਰ੍ਹਾਂ ਆਦਮੀ ਪੁਰਾਣੇ ਕੱਪੜੇ ਉਤਾਰ ਦਿੰਦਾ ਹੈ ਅਤੇ ਨਵੇਂ ਪਹਿਨ ਲੈਂਦਾ ਹੈ, ਉਸੇ ਤਰ੍ਹਾਂ ਆਤਮਾ ਮੁਰਦਾ ਸਰੀਰ ਵਿੱਚੋਂ ਨਿੱਕਲ ਕੇ ਨਵੇਂ ਪੈਦਾ ਹੋਣ ਵਾਲੇ ਸਰੀਰ ਵਿੱਚ ਦਾਖਲ ਹੋ ਜਾਂਦੀ ਹੈ।" (ਭਾਗਵਤ ਗੀਤਾ)

ਪਰ ਇਸੇ ਅਧਿਆਇ ਦੇ ਇੱਕ ਹੋਰ ਸ਼ਲੋਕ ਵਿੱਚ, ਭਰਮਾਂ 'ਚ ਡੁੱਬੇ ਮਨੁੱਖ ਨੂੰ ਸਵਰਗ ਪ੍ਰਾਪਤੀ ਦਾ ਰਾਹ ਦਰਸਾਉਂਦੇ ਹੋਏ ਇੱਕ ਵੱਖਰੀ ਕਿਸਮ ਦੀ ਮਿਥਹਾਸਕ ਸਿੱਖਿਆ ਦਿੱਤੀ ਗਈ ਹੈ :–

"ਹੇ ਕੁੰਤੀ ਪੁੱਤਰ ! ਜੇਕਰ ਤੂੰ ਯੁੱਧ ਦੇ ਮੈਦਾਨ ਵਿੱਚ ਲੜਦਾ ਹੋਇਆ ਮਾਰਿਆ ਗਿਆ ਤਾਂ ਤੈਨੂੰ ਸਵਰਗ ਦੀ ਪ੍ਰਾਪਤੀ ਹੋਵੇਗੀ ਤੇ ਜੇਕਰ ਤੂੰ ਜਿੱਤ ਗਿਆ ਤਾਂ ਪ੍ਰਿਥਵੀ

ਦੇ ਰਾਜ-ਭਾਗ ਦਾ ਸੁਖ ਪ੍ਰਾਪਤ ਕਰੇਂਗਾ । ਇਸ ਲਈ ਉੱਠ ਅਤੇ ਦ੍ਰਿੜਤਾ ਨਾਲ ਯੁੱਧ ਕਰ ।"

–(ਭਾਗਵਤ ਗੀਤਾ–37.)

ਹਿੰਦੂ ਮੱਤ ਵਿੱਚ 'ਮੌਤ ਤੋਂ ਬਾਅਦ ਜ਼ਿੰਦਗੀ' ਬਾਰੇ ਦੋ ਆਪਾ-ਵਿਰੋਧੀ ਸਿਧਾਂਤ ਪ੍ਰਚੱਲਤ ਹਨ। ਇੱਕ ਮੱਤ ਅਨੁਸਾਰ, ਮੌਤ ਤੋਂ ਬਾਅਦ ਆਤਮਾਵਾਂ ਦਾ ਸਵਰਗ ਜਾਂ ਨਰਕ ਵਿੱਚ ਜਾਣਾ, ਧਰਤੀ ਤੇ ਕੀਤੇ ਚੰਗੇ ਜਾਂ ਬੁਰੇ ਕੰਮਾਂ ਤੇ ਨਿਰਭਰ ਕਰਦਾ ਹੈ। ਪਰ ਵੇਦ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਸਵਰਗ ਦੀ ਪ੍ਰਾਪਤੀ ਯੱਗ ਕਰਨ ਤੇ ਨਿਰਭਰ ਕਰਦੀ ਹੈ।

'ਮੌਤ ਤੋਂ ਬਾਅਦ ਕੀ ਵਾਪਰਦਾ ਹੈ'–ਇਸ ਬਾਰੇ ਹੋਰ ਭੀ ਕਈ ਦਿਲਚਸਪ ਕਹਾਣੀਆਂ ਪ੍ਰਚੱਲਤ ਹਨ। ਈਸਾਈ ਮੱਤ ਦੇ ਅਨੁਸਾਰ–'ਮੌਤ ਅਟੱਲ ਹੈ। ਤੁਹਾਡੀ ਆਤਮਾ ਸਦਾ ਲਈ ਨਰਕਾਂ ਵਿੱਚ ਜਾਵੇਗੀ ਜਾਂ ਸਵਰਗਾਂ ਦੇ ਆਨੰਦ ਮਾਣੇਗੀ--ਇਹ ਫੈਸਲਾ 'ਕਿਆਮਤ' ਦੇ ਦਿਨ ਹੋਵੇਗਾ। ਉਸ ਵੇਲੇ ਪਵਿੱਤਰ ਆਤਮਾਵਾਂ ਆਪਣੇ ਮੁੱਢਲੇ ਸਰੀਰ ਸਮੇਤ ਕਬਰਾਂ ਵਿੱਚੋਂ ਉੱਠ ਖੜ੍ਹਨਗੀਆਂ, ਭਾਵੇਂ ਉਹ ਕਿੰਨਾ ਹੀ ਗਲ ਸੜ ਗਿਆ ਹੋਵੇ।' ਮੁਸਲਮਾਨਾਂ ਦਾ ਭੀ ਇਹ ਵਿਸ਼ਵਾਸ ਹੈ ਕਿ ਮੌਤ ਤੋਂ ਬਾਅਦ ਪਵਿੱਤਰ ਆਤਮਾਵਾਂ ਸਵਰਗ ਵਿੱਚ ਚਲੀਆਂ ਜਾਂਦੀਆਂ ਹਨ, ਜਿੱਥੇ ਦੁੱਧ ਅਤੇ ਸ਼ਹਿਦ ਦੇ ਦਰਿਆ ਵਹਿੰਦੇ ਹਨ। ਇਸਲਾਮ ਧਰਮ ਅਨੁਸਾਰ ਅਪਵਿੱਤਰ ਆਤਮਾਵਾਂ ਨਰਕਾਂ ਵਿੱਚ ਚਲੀਆਂ ਜਾਣਗੀਆਂ ਜਿੱਥੇ ਉਹਨਾਂ ਨੂੰ ਨਰਕ ਦੀ ਅੱਗ ਵਿੱਚ ਮਚਾਇਆ ਅਤੇ ਭੁੰਨਿਆ ਜਾਵੇਗਾ।

ਇਹਨਾਂ ਸਾਰੇ ਪ੍ਰਾਚੀਨ ਅੰਧ ਵਿਸ਼ਵਾਸਾਂ ਦਾ ਕੋਈ ਤਰਕਪੂਰਨ ਜਾਂ ਵਿਗਿਆਨਕ ਅਧਾਰ ਨਹੀਂ ਹੈ, ਜਿਹਨਾਂ ਨੇ, 'ਮੌਤ ਤੋਂ ਪਿੱਛੋਂ ਕੀ ਵਾਪਰਦਾ ਹੈ'–ਇਸ ਦੀ ਵਿਆਖਿਆ ਕੀਤੀ ਹੈ। ਉਸੇ ਤਰ੍ਹਾਂ. ਜਿਵੇਂ ਪੁਨਰਜਨਮ ਦੇ ਸਿਧਾਂਤ ਦਾ ਕੋਈ ਅਧਾਰ ਨਹੀਂ ਹੈ।

## ਆਤਮਾ ਤੇ ਪੁਨਰ-ਜਨਮ

ਪੁਨਰ-ਜਨਮ ਦਾ ਅਧਾਰ 'ਆਤਮਾ' ਜਾਂ 'ਰੂਹ' ਹੈ, ਜਿਸ ਕਰਕੇ ਜਿਸਮ ਜਿਉਂਦਾ ਹੈ। ਜੇਕਰ ਜ਼ਿੰਦਗੀ ਆਤਮਾ ਤੇ ਨਿਰਭਰ ਕਰਦੀ ਹੈ ਤਾਂ ਹਰ ਜਿਉਂਦੇ ਪ੍ਰਾਣੀ ਵਿੱਚ ਆਤਮਾ ਹੋਵੇਗੀ। ਪਰ ਸਰੀਰ ਵਿੱਚ ਇਸ ਦੀ ਹੋਂਦ ਕਿੱਥੇ ਹੈ ? ਕੀ ਇਹ ਮੱਥੇ ਵਿੱਚ ਹੈ, ਜਿਵੇਂ ਕਿ ਬ੍ਰਹਮ ਕੁਮਾਰੀਆਂ ਦਾ ਵਿਸ਼ਵਾਸ ਹੈ ? ਕੀ ਇਹ ਦਿਮਾਗ, ਦਿਲ ਜਾਂ ਤੰਤੂ-ਪ੍ਰਣਾਲੀ ਵਿੱਚ ਹੈ ? ਕੀ ਕੀੜੀਆਂ ਵਿੱਚ ਭੀ ਆਤਮਾ ਹੈ ? ਕੀ ਇਹ ਆਤਮਾ ਭੀ ਪੁਨਰ ਜਨਮ ਲੈਂਦੀ ਹੈ ?

ਠੰਢਾ ਕਰਕੇ ਜਮਾਉਣ ਦੀ ਵਿਧੀ Cryogcnics) ਵਰਤ ਕੇ ਅਸੀਂ ਕੀੜੀਆਂ ਨੂੰ ਠੰਡ ਨਾਲ ਜਮਾ ਕੇ ਮਾਰ ਸਕਦੇ ਹਾਂ ਅਤੇ ਉਹਨਾਂ ਨੂੰ ਦੋ ਹਫਤੇ ਜਾਂ ਇਸ ਤੋਂ ਵੱਧ ਸਮੇਂ ਲਈ ਫਰਿੱਜ ਵਿੱਚ ਉਸੇ ਤਾਪਮਾਨ ਤੇ ਸਾਂਭ ਕੇ ਰੱਖ ਸ਼ਕਦੇ ਹਾਂ। ਉਹਨਾਂ ਨੂੰ ਮੁੜ ਜਿਉਂਦਾ ਕੀਤਾ ਜਾ ਸਕਦਾ ਹੈ। ਹੁਣ ਕੀ ਇਹਨਾਂ ਕੀੜੀਆਂ ਵਿਚਲੀ ਆਤਮਾ ਦਾ ਉਸੇ ਸਮੇਂ ਪੁਨਰਜਨਮ ਹੋ ਗਿਆ ਅਤੇ ਮੁੜ ਜਿਉਣ ਤੇ ਉਹ ਆਪਣੇ ਨਵੇਂ ਸਰੀਰਾਂ ਵਿੱਚੋਂ ਵਾਪਸ ਪਹਿਲੇ ਸਰੀਰਾਂ ਵਿੱਚ ਪਰਤ ਆਈ ?

ਕੀ ਆਤਮਾਵਾਂ ਪੰਛੀਆਂ ਦੇ ਤੌਰ ਤੇ ਭੀ ਪੁਨਰ ਜਨਮ ਲੈਂਦੀਆਂ ਹਨ ? ਤਾਂ ਤੇ ਉਹ ਉਦੋਂ ਹੀ ਆਂਡੇ ਵਿੱਚ ਪਹੁੰਚ ਜਾਂਦੀਆਂ ਹੋਣਗੀਆਂ, ਜਦੋਂ ਉਹ ਹਾਲੇ ਮਾਦਾ ਪੰਛੀ ਦੇ ਅੰਦਰ ਹੀ ਹੁੰਦਾ ਹੈ। ਕਿੰਨੀ ਹਾਸੋਹੀਣੀ ਗੱਲ ਹੈ ਕਿ ਜਦੋਂ ਲੋਕ ਆਂਡੇ ਪਕਾਉਂਦੇ ਹਨ ਤਾਂ ਦੁਨੀਆਂ ਵਿੱਚ ਲੱਖਾਂ ਹੀ ਆਤਮਾਵਾਂ, ਰਸੋਈਆਂ ਵਿੱਚ ਬਰਤਨਾਂ ਦੇ ਆਲੇ ਦੁਆਲੇ ਘੁੰਮਦੀਆਂ ਫਿਰਦੀਆਂ ਹੋਣ।

ਥਣਧਾਰੀਆਂ, ਵਿਸ਼ੇਸ਼ ਕਰ ਕੇ ਮਨੁੱਖ ਵਿੱਚ, ਆਤਮਾ ਕਦੋਂ ਪੁਰਾਣੇ ਸਰੀਰ ਵਿੱਚੋਂ ਨਿੱਕਲ ਕੇ ਨਵੇਂ ਸਰੀਰ ਵਿੱਚ ਦਾਖਲ ਹੁੰਦੀ ਹੈ ? ਕਿਉਂਕਿ ਜ਼ਿੰਦਗੀ ਤਾਂ ਉਦੋਂ ਹੀ ਸ਼ੁਰੂ ਹੋ ਜਾਂਦੀ ਹੈ, ਜਦੋਂ ਨਰ-ਸ਼ੈੱਲ ਮਾਦਾ ਆਂਡੇ ਨਾਲ ਮਿਲਦਾ ਹੈ। ਤਾਂ ਫਿਰ ਆਤਮਾ ਨੂੰ ਤਾਂ ਸਿੱਧਾ ਬੱਚੇਦਾਨੀ ਵਿੱਚ ਹੀ ਦਾਖਲ ਹੋਣਾ ਪਵੇਗਾ। ਜੇਕਰ ਭਰੂਣ ਦੋ ਭਾਗਾਂ ਵਿੱਚ ਵੰਡਿਆ ਜਾਵੇ, ਜਿਸ ਨਾਲ ਜੌੜੇ ਬੱਚੇ ਪੈਦਾ ਹੋ ਸਕਦੇ ਹਨ ਤਾਂ ਦੋ ਆਤਮਾਵਾਂ ਦੀ ਲੋੜ ਪਵੇਗੀ ਜਾਂ ਕਿ ਇੱਕ ਹੀ ਆਤਮਾ ਦੋਵਾਂ ਭਰੂਣਾਂ ਲਈ ਕਾਫੀ ਹੋਵੇਗੀ ?

ਜਿਵੇਂ ਕਿ ਆਤਮਾ ਨੇ ਮਰੇ ਹੋਏ ਮਨੁੱਖ ਜਾਂ ਜੀਵ ਤੋਂ ਬੱਚੇਦਾਨੀ ਵਿੱਚ ਦਾਖਲ ਹੋਣਾ ਹੋਵੇ, ਤਾਂ ਕਿ ਉਹ ਨਰ ਅੰਸ਼ ਤੇ ਮਾਦਾ ਆਂਡੇ ਦੇ ਮਿਲਣ ਸਮੇਂ ਉੱਥੇ ਪਹੁੰਚ ਸਕੇ ਤਾਂ ਉਸ ਨੂੰ ਬਹੁਤ ਹੀ ਤੇਜ਼ ਗਤੀ ਨਾਲ ਚੱਲਣਾ ਪਵੇਗਾ। ਜਿਵੇਂ ਗਰਭ-ਨਿਰੋਧਕ ਦੀ ਵਰਤੋਂ ਵਧ ਰਹੀ ਹੈ ਤਾਂ ਆਤ-



ਮਾਵਾਂ ਨੂੰ ਤਾਂ ਠੀਕ ਭਰੂਣ ਲੱਭਣ ਵਿੱਚ ਬੜੀ ਮੁਸ਼ਕਲ ਪੇਸ਼ ਆਵੇਗੀ। ਫੇਰ ਤਾਂ ਆਤਮਾਵਾਂ ਨੂੰ ਨਵਾਂ ਜਨਮ ਲੈਣ ਤੋਂ ਪਹਿਲ ਅੰਤਰ ਮਹਾਂਦੀਪੀ ਯਾਤਰਾਵਾਂ ਕਰਨੀਆਂ ਪੈਣਗੀਆ।

ਜੇਕਰ ਜ਼ਿੰਦਗੀ ਦਾ ਅਧਾਰ ਆਤਮਾ ਹੈ ਤਾਂ ਆਲੂਆਂ ਅਤੇ ਦਾਲਾਂ ਵਿੱਚ ਭੀ ਆਤਮਾ ਹੋਵੇਗੀ ਅਤੇ ਇਹਨਾਂ ਦਾ ਵੀ ਪੁਨਰ ਜਨਮ ਹੋਣਾ ਚਾਹੀਦਾ ਹੈ। ਜੇਕਰ ਆਤਮਾ ਦੀ ਪਛਾਣ 'ਮਨ' ਹੈ ਤਾਂ ਸੀਲੈਂਟੇਰੇਟ (ਸਪੰਜ) ਜਿਸ ਵਿੱਚ ਤੰਤੂ-ਪ੍ਰਨਾਲੀ ਹੈ, ਵਿੱਚ ਭੀ ਆਤਮਾ ਹੋਣੀ ਚਾਹੀਦੀ ਹੈ। ਜੇਕਰ ਅਸੀਂ 'ਸੀਲੈਂਟੇਰੇਟ' ਨੂੰ ਕਈ ਭਾਗਾਂ ਵਿੱਚ ਕੱਟ ਦੇਈਏ ਤਾਂ ਹਰ ਇੱਕ ਭਾਗ ਇੱਕ ਪੂਰਾ ਸੀਲੈਂਟਰੇਟ ਹੋਵੇਗਾ। ਕੀ ਹਰ ਭਾਗ ਵਿੱਚ ਆਤਮਾ ਦਾ ਇਕ ਭਾਗ ਹੀ ਹੈ ਜਾਂ ਕਿ ਪੂਰੀ ਆਤਮਾ ਹੈ ? ਇਸੇ ਅਧਾਰ ਤੇ ਕਹਿ ਸਕਦੇ ਹਾਂ ਕਿ ਪੁਨਰਜਨਮ ਇੱਕ ਬੇਵਕੂਫੀ ਅਤੇ ਵਹਿਮ-ਭਰਿਆ ਗੱਪ ਹੈ।

ਇੱਕ ਜਿਸਮ ਜਦੋਂ ਮਰ ਜਾਦਾ ਹੈ ਤਾਂ ਉਸ ਵਿੱਚੋਂ ਕੁੱਝ ਭੀ ਬਾਹਰ ਨਹੀਂ ਨਿੱਕਲਦਾ, ਬਿਲਕੁਲ ਉਵੇਂ ਕਿ ਜਿਵੇਂ ਮੋਮਬੱਤੀ ਨੂੰ ਬੁਝਾਉਣ ਸਮੇਂ ਹੁੰਦਾ ਹੈ। ਜਦੋਂ ਮੋਮਬੱਤੀ ਜਗਦੀ ਹੈ ਤਾਂ ਉਸ ਵਿੱਚੋਂ ਪ੍ਰਕਾਸ਼ ਅਤੇ ਤਾਪ ਪੈਦਾ ਹੁੰਦਾ ਹੈ, ਜੋ ਕਿ ਬੁਝਣ ਸਮੇਂ ਬੰਦ ਹੋ ਜਾਂਦਾ ਹੈ। ਇਸੇ ਤਰਾਂ ਜਦੋਂ ਸਾਹ ਅਤੇ ਖੂਨ ਦਾ ਦੌਰਾ ਰੁਕ ਜਾਂਦਾ ਹੈ ਤਾਂ ਸੈਲਾਂ ਵਿੱਚ ਆਕਸੀ-ਕਰਨ ਦੀ ਕਿਰਿਆ ਭੀ ਬੰਦ ਹੋ ਜਾਂਦੀ ਹੈ। ਇਸ ਦੇ ਸਿੱਟੇ ਵਜੋਂ ਊਰਜਾ ਪੈਦਾ ਹੋਣੀ ਹੀ ਬੰਦ ਹੋ ਜਾਂਦੀ ਹੈ ਤੇ ਅਸੀਂ ਇਸ ਕਿਰਿਆ ਨੂੰ ਜੀਵ ਦਾ ਮਰਨਾ ਕਹਿੰਦੇ ਹਾਂ। ਇਸ ਵਿੱਚੋਂ ਕੋਈ ਆਤਮਾ ਨਿੱਕਲ ਕੇ ਕਿਸੇ ਹੋਰ ਸਰੀਰ ਵਿੱਚ ਦਾਖਲ ਹੋਣ ਵਾਲੀ ਗੱਲ ਉਨੀ ਹੀ ਗਲਤ ਹੈ, ਜਿੰਨਾ ਇਹ ਕਹਿਣਾ ਕਿ ਇਕ ਮੋਮਬੱਤੀ ਦੇ ਬੁਝਣ ਤੇ ਉਸ ਵਿਚੋਂ ਪ੍ਰਕਾਸ਼ ਅਤੇ ਤਾਪ ਨਿਕਲਕੇ ਕਿਸੇ ਹੋਰ ਮੋਮਬੱਤੀ ਨੂੰ ਜਗਾ ਦੇਵੇਗਾ।

ਇਹ ਗੱਲ ਸਫਲ ਸਿੱਧ ਹੋ ਚੁੱਕੀ ਹੈ ਅਤੇ ਸਾਰੇ ਸੰਸਾਰ ਵਿੱਚ ਦਿਖਾ ਦਿੱਤੀ ਗਈ ਹੈ ਕਿ ਛੋਟੇ ਜੀਵਾਂ ਨੂੰ ਸੈੱਲ-ਬਚਾਵ ਵਿਧੀਆਂ ਦੁਆਰਾ ਸੋਧ ਕੇ ਜਮਾਉ ਦਰਜੇ ਤੇ ਅਨੰਤ ਸਮੇਂ ਲਈ ਰੱਖਿਆ ਜਾ ਸਕਦਾ ਹੈ ਅਤੇ ਜਦੋਂ ਚਾਹੋ, ਉਸ ਨੂੰ ਮੁੜ ਜਿਉਂਦਾ ਕਰ ਸਕਦੇ ਹਾਂ। ਜਿਵੇਂ ਵੀਰਜ ਨੂੰ ਬਹੁਤ ਘੱਟ ਤਾਪਮਾਨ ਤੇ ਬਹੁਤ ਲੰਬੇ ਸਮੇਂ ਲਈ ਰੱਖਿਆ ਜਾ ਸਕਦਾ ਹੈ ਅਤੇ ਗ਼ਰਭ-ਧਾਰਨ ਕਰਨ ਲਈ ਨਰ-ਅੰਸ਼ ਨੂੰ ਮੁੜ ਜਿਉਂਦਾ ਕੀਤਾ ਜਾ ਸਕਦਾ ਹੈ। ਆਰਥ੍ਰੋਪੋਡ (Arthropod) ਭੀ ਕੀੜੀਆਂ ਵਾਂਗ ਜਮਾਊ ਹਾਲਤ ਵਿੱਚ ਰੱਖੇ ਜਾ ਸਕਦੇ ਹਨ। ਜਦੋਂ ਉਸ ਨੂੰ ਸਧਾਰਣ ਤਾਪਮਾਨ ਤੇ ਲਿਆਂਦਾ ਜਾਵੇਗਾ ਉਦੋਂ ਫੇਰ ਉਹ ਜੀ ਪੈਣਗੇ। ਇਸ ਦਾ ਕਾਰਨ ਇਹ ਹੈ ਕਿ ਆਕਸੀਜਨ ਉਸ ਦੇ ਤੰਤੂਆਂ ਵਿੱਚ ਸਿੱਧੀ ਹੀ ਦਾਖਲ ਹੋ ਜਾਵੇਗੀ ਅਤੇ ਸਾਹ-ਪ੍ਰਣਾਲੀ ਨੂੰ ਚਾਲੂ ਕਰ ਦੇਵੇਗੀ ਜੋ ਕਿ ਉਸਦੇ ਸਾਰੇ ਸਰੀਰ ਵਿੱਚ ਹੀ ਖ਼ਿੱਲਰੀ ਪਈ ਹੁੰਦੀ ਹੈ। ਪਰ ਥਣਧਾਰੀਆਂ ਵਿੱਚ ਸਾਹ ਕਿਰਿਆ ਫੇਫੜਿਆਂ ਦੁਆਰਾ ਹੁੰਦੀ ਹੈ। ਉਸ ਹਾਲਤ ਵਿੱਚ ਸਾਹ ਕਿਰਿਆ ਅਤੇ ਖੂਨ ਦੇ ਦੌਰੇ ਨੂੰ ਮੁੜ ਚਾਲੂ ਕਰਨ ਲਈ ਯਾਂਤਰਿਕ ਜਾਂ ਬਿਜਲਈ ਢੰਗ ਵਰਤਣੇ ਪੈਣਗੇ।

ਹੈਮਸਟਰ ਚੂਹਿਆਂ ਦੀ ਇੱਕ ਨਸਲ ਹੈ। ਇੱਕ ਵਾਰ ਇਸ ਨੂੰ ਇੰਨਾ ਜਮਾਇਆ ਗਿਆ ਕਿ ਉਸ ਦੀ ਪੂਛ ਆਕੜ ਗਈ ਅਤੇ ਜੇਕਰ ਉਹ ਜੋਰ ਨਾਲ ਮੋੜੀ ਜਾਂਦੀ ਤਾ ਟੁੱਟ ਸਕਦੀ ਸੀ। ਇਸ ਨੂੰ ਪ੍ਰਯੋਗਸ਼ਾਲਾ ਵਿੱਚ ਮੁੜ ਜਿਉਂਦਾ ਕਰ ਲਿਆ ਗਿਆ। ਇਸੇ ਤਰ੍ਹਾਂ ਇੱਕ ਬਿੱਲੀ ਦਾ ਦਿਮਾਗ, ਜੋ ਕਿ ਸਾਢੇ ਛੇ ਮਹੀਨੇ ਤੱਕ ਜਮਿਆ ਰਿਹਾ, ਤਜਰਬਿਆਂ ਦੁਆਰਾਂ ਮੁੜ ਕੰਮ ਕਰਨ ਦੇ ਯੋਗ ਬਣਾ ਲਿਆ ਗਿਆ। ਇਸ ਤਜਰਬੇ ਨੇ ਇਸ ਸਿਧਾਂਤ ਨੂੰ ਜਨਮ ਦਿੱਤੀ ਕਿ ਮਨੁੱਖੀ ਦਿਮਾਗ ਨੂੰ ਭਵਿੱਖ ਵਿੱਚ ਮੁੜ ਜ਼ਿੰਦਾ ਕੀਤਾ ਜਾ ਸਕਦਾ ਹੈ।

1968 ਵਿੱਚ, ਇੱਕ ਰੂਸੀ ਨੌਜਵਾਨ ਵਲੇਰੀ ਨਾਵੀ-ਕੋਵ, ਸਖਤ ਠੰਡ ਵਿੱਚ ਜੰਮ ਕੇ ਮਰ ਗਿਆ। ਦੋ ਹਫਤੇ ਬਾਅਦ ਡਾਕਟਰ ਅਲੈਗਜੈਂਡਰ ਬੁਚੀਨੋਵ ਨੇ ਉਸ ਨੌਜਵਾਨ ਨੂੰ ਮੁੜ ਜਿਉਂਦਾਂ ਕਰ ਲਿਆ ਜੋ ਕਿ ਬਹੁਤ ਹੀ ਵੱਡਾ ਕਦਮ ਸੀ। ਉਪਰੋਕਤ ਗੱਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਅਸੀਂ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਸਰੀਰ ਵਿੱਚੋਂ ਕੋਈ ਆਤਮਾ ਬਾਹਰ ਨਹੀਂ ਨਿੱਕਲਦੀ ਤੇ ਇਸ ਤਰ੍ਹਾਂ ਪੁਨਰਜਨਮ ਦੀਆਂ ਕਹਾਣੀਆਂ ਬਿਲਕੁਲ ਬੇਹੂਦਾ ਅਤੇ ਮਨਘੜਤ ਹੁੰਦੀਆਂ ਹਨ।

## ਸੰਮੋਹਕ ਸੁਝਾਅ ਅਤੇ ਪੁਨਰਜਨਮ

'ਬਰਿਡੀ ਮਰਫ਼ੀ' ਅਤੇ ਸਿਮੰਦਨੀ ਦੇ ਬਹੁ-ਚਰਚਿਤ ਕੇਸਾਂ ਦੀ ਇਸ ਗੱਲ ਦਾ ਪਾਜ ਤਾਂ ਪਹਿਲਾਂ ਹੀ ਉਘੇੜਿਆ ਜਾ ਚੁੱਕਿਆ ਹੈ ਕਿ ਸੰਮੋਹਕ ਨੀਂਦ ਸਮੇਂ ਇਹਨਾਂ ਦੁਆਰਾ

ਦਿੱਤੇ ਗਏ ਸਬੂਤ ਪੁਨਰਜਨਮ ਦੇ ਸਿਧਾਂਤ ਨੂੰ ਗਲਤ ਸਾਬਤ ਕਰਦੇ ਹਨ।

ਜੇਕਰ ਕੋਈ ਵਿਅਕਤੀ ਸੰਮੋਹਨ ਨੂੰ ਬਹੁਤ ਹੀ ਛੇਤੀ ਗ੍ਰਹਿਣ ਕਰਦਾ ਹੈ ਤਾਂ ਉਸ ਵਿੱਚ ਲਾਈਲੱਗਤਾ ਵੀ ਬਹੁਤ ਹੀ ਵਧ ਜਾਵੇਗੀ ਤੇ ਉਹ ਬਹੁਤ ਛੇਤੀ ਸੁਝਾਵਾਂ ਨੂੰ ਸਵੀਕਾਰ ਕਰਨ ਲੱਗੇਗਾ। ਇੱਥੋਂ ਤੱਕ ਕਿ ਜੇਕਰ ਕਿਸੇ ਨੂੰ ਸੰਮੋਹਨ ਦੌਰਾਨ ਇਹ ਕਿਹਾ ਜਾਵੇ ਕਿ 'ਉਹ ਕੁੱਤਾ ਹੈ' ਤਾਂ ਉਹ ਇਸ ਤੇ ਵੀ ਵਿਸਵਾਸ਼ ਕਰ ਲਵੇਗਾ ਤੇ ਹੋ ਸਕਦਾ ਹੈ ਕੁੱਤੇ ਵਾਂਗ ਭੌਂਕਣਾ ਸ਼ੁਰੂ ਕਰ ਦੇਵੇ।

ਜੇਕਰ ਕਿਸੇ ਕੇਸ ਵਿੱਚ ਵਿਅਕਤੀ ਨੂੰ ਸੰਮੋਹਨ ਦੌਰਾਨ ਇਹ ਕਿਹਾ ਜਾਵੇ ਕਿ ਉਹ ਆਪਣੇ ਬਚਪਨ ਵੱਲ ਜਾ ਰਿਹਾ ਹੈ ਤਾਂ ਉਹ ਇਸ ਨੂੰ ਮੰਨ ਲਵੇਗਾ ਅਤੇ ਉਸ ਵਿੱਅਕਤੀ ਦਾ ਅਜਿਹਾ ਪਿੱਛਲ-ਮੋੜਾਂ (Regressions) ਉਹਨਾਂ ਕਾਰਨਾਂ ਤੇ ਘਟਨਾਵਾਂ ਨੂੰ ਲੱਭਣ ਵਿੱਚ ਬਹੁਤ ਹੀ ਸਹਾਈ ਹੋਵੇਗਾ, ਜਿਹਨਾਂ ਨੇ ਉਸ ਦੇ ਬਚਪਨ ਅਤੇ ਬਾਕੀ ਜਿੰਦਗੀ ਨੂੰ ਪ੍ਰਭਾਵਿਤ ਕੀਤਾ ਹੁੰਦਾ ਹੈ। ਜੇਕਰ ਸੰਮੋਹਕ ਨੀਂਦ' ਸਮੇਂ ਕਿਸੇ ਨੂੰ ਇਹ ਸੁਝਾਅ ਦਿੱਤਾ ਜਾਵੇ ਕਿ ਉਹ ਆਪਣੀ ਪੰਜ ਜਾਂ ਸੱਤ ਸਾਲ ਦੀ ਉਮਰ ਵਿੱਚ ਪਹੁੰਚ ਜਾਵੇ ਤੇ ਕਾਗਜ ਉਪਰ ਕੁੱਝ ਲਿਖ ਕੇ ਵਿਖਾਵੇ ਤਾਂ ਅਜਿਹੀ ਹਾਲਤ ਵਿੱਚ ਉਸ ਦੀ ਲਿਖਾਈ ਭਾਵੇ ਇੱਕ ਬੱਚੇ ਵਰਗੀ ਹੋਵੇ ਪਰ ਇਹ ਉਸਦੀ ਪੰਜ ਸਾਲ ਦੀ ਅਸਲ ਲਿਖਾਈ ਤੋਂ ਭਿੰਨ ਹੋਵੇਗੀ। ਇਸ ਦਾ ਕਾਰਨ ਇਹੀ ਹੈ ਕਿ ਇਹ ਪਿੱਛਲ-ਮੋੜਾਂ (Regression) ਅਸਲ ਵਿੱਚ ਨਹੀਂ ਸਗੋਂ ਸੰਮੋਹਕ ਨੀਂਦ ਦੇ ਸੁਝਾਵਾਂ ਕਰਕੇ ਹੈ।

ਇਹ ਕਹਿਣਾ ਕਿ ਕੋਈ ਵਿਅਕਤੀ ਇੰਨਾ ਵੱਡਾ ਪਿੱਛਲ-ਮੋੜਾ ਕੱਟੇ ਕਿ ਆਪਣੇ ਇਸ ਜਨਮ ਤੋਂ ਵੀ ਪਹਿਲਾਂ ਦੀ ਸਥਿਤੀ ਵਿੱਚ ਚਲਿਆ ਜਾਵੇ–ਕੇਵਲ ਮੂਰਖਤਾ ਤੋਂ ਇਲਾਵਾ ਹੋਰ ਕੁੱਝ ਨਹੀਂ। ਜੇਕਰ ਕਿਸੇ ਵਿਅਕਤੀ ਦੀ ਸੁਝਾਵਾਂ ਪ੍ਰਤੀ ਕਿਰਿਆ ਇੰਨੀ ਜਿਆਦਾ ਹੋਵੇ ਕਿ ਉਸ ਨੂੰ ਇਹ ਵਿਸ਼ਵਾਸ ਹੋਜਾਵੇ ਕਿ ਉਹ ਆਪਣੀ ਪਹਿਲੀ ਜਿੰਦਗੀ ਵਿੱਚ ਪਹੁੰਚ ਗਿਆ ਹੈ ਤਾਂ ਉਹ ਕੁੱਝ ਅਜਿਹੀਆਂ ਘਟਨਾਵਾਂ ਅਤੇ ਗੱਲਾਂ ਵੀ ਦੱਸ ਸਕੇ ਜੋ ਕਦੇ ਨਹੀਂ ਵਾਪਰੀਆਂ ਤੇ ਉਹਨਾਂ ਦਾ ਵਾਸਤਵਿਕਤਾ ਨਾਲ ਕੋਈ ਸੰਬੰਧ ਨਾ ਹੋਵੇ ਤਾਂ ਇਸ ਨੂੰ ਪੁਨਰ-ਜਨਮ ਦੇ ਤੌਰਤੇ ਲੈਣਾ ਮੂਰਖਤਾ ਹੀ ਹੋਵੇਗੀ ਕਿਉਂਕਿ ਇਹ ਸਾਰਾ ਕੁੱਝ ਵੀ ਸੰਮੋਹਕ ਨੀਂਦ ਦੇ ਸੁਝਾਵਾਂ ਕਰਕੇ ਹੀ ਹੋਵੇਗਾ।

ਇੱਕ ਸੰਮੋਹਕ (Hypnotist) ਹੋਣ ਦੇ ਨਾਤੇ ਇੱਕ ਵਾਰ ਮੈਂ ਤਿੰਨ ਵਿਅਕਤੀਆਂ ਦੇ ਇੱਕ ਗਰੁੱਪ 'ਨੂੰ ਸੰਮੋਹਨ' ਦੌਰਾਨ ਇਹ ਸੁਝਾਅ ਦਿੱਤਾ ਕਿ ਉਹ ਸ਼ੇਰ ਹਨ। ਨਤੀਜੇ ਦੇ ਤੌਰ ਤੇ ਉਹਨਾਂ ਵਿੱਚੋਂ ਦੋ ਜਣੇ ਬਿਲਕੁਲ ਸ਼ੇਰਾਂ ਵਾਂਗ ਤੁਰਨ ਅਤੇ ਦਹਾੜਨ ਲੱਗ ਪਏ ਇੱਕ ਹੋਰ ਕੇਸ ਵਿੱਚ ਮੈਂ ਇੱਕ ਵਿਅਕਤੀ ਨੂੰ ਉਸ ਦੀ ਦਸ ਸਾਲ ਦੀ ਉਮਰ ਵਿੱਚ ਵਾਪਸ ਜਾਣ ਲਈ ਕਿਹਾ ਅਤੇ ਸੁਝਾਅ ਦਿੱਤਾ ਕਿ ਉਹ ਇਸ ਉਮਰ ਵਿੱਚ ਇੱਕ ਚੰਗਾ ਗਵੱਈਆ ਸੀ। ਤਾਂ ਉਹ ਵਿਅਕਤੀ ਬਿਨਾਂ ਕਿਸੇ ਹਿਚਕਚਾਹਟ ਤੇ ਗਾਉਣ ਲੱਗਾ ਪਿਆ ਭਾਵੇਂ ਉਹ ਬਹੁਤ ਵਧੀਆ ਨਹੀਂ ਸੀ ਗਾ ਰਿਹਾ। ਇਸੇ ਤਰ੍ਹਾ ਜੇਕਰ ਕਿਸੇ ਨੂੰ ਸੰਮੋਹਨ ਅਧੀਨ ਇਹ ਵਿਸ਼ਵਾਸ ਦਿਵਾ ਦੇਈਏ ਕਿ ਉਹ ਆਪਣੀ ਪਹਿਲੀ ਜਿੰਦਗੀ ਵਿੱਚ ਹੈ, ਤਾਂ ਜੋ ਕੁਝ ਵੀ ਉਹ ਦੱਸੇਗਾ ਉਹ ਕੇਵਲ ਉਸ ਦੀ ਟੁੱਟੀ ਭੱਜੀ ਕਲਪਨਾ ਹੀ ਹੋਵੇਗੀ। ਸੰਮੋਹਕ ਪਿੱਛਲ-ਮੋੜਾ (Regression ਪੁਨਰ ਜਨਮ ਨੂੰ ਸਾਬਤ ਨਹੀਂ ਕਰਦਾ ਸਗੋਂ ਇਹ ਦੱਸਦਾ ਹੈ ਕਿ ਕਿਵੇਂ ਕੁੱਝ ਵਿਅਕਤੀ ਇਹ ਵਿਸ਼ਵਾਸ ਕਰਨ ਲੱਗ ਪੈਂਦੇ ਹਨ ਕਿ ਉਹਣਾਂ ਦਾ ਇਹ ਦੂਸਰਾ ਜਨਮ ਹੈ ਤੇ ਪਹਿਲੇ ਜਨਮ ਨੂੰ ਉਹ ਯਾਦ ਕਰ ਸਕਦੇ ਹਨ।

ਅਜਨਬੀ ਭਾਸ਼ਾਵਾਂ ਬੋਲਣਾ ਇਕ ਬਿਮਾਰੀ ਹੈ ਜਿਸ ਨੂੰ 'ਐਗਜੈਨੋਗਲਾਸੀਆ' (Xonoglassia) ਕਿਹਾ ਜਾਂਦਾ ਹੈ ਇਹ ਇੱਕ ਤੱਥ ਹੈ ਕਿ ਕੋਈ ਵੀ ਵਿਅਕਤੀ ਕੋਈ ਅਜਨਬੀ ਭਾਸ਼ਾ ਨਹੀਂ ਬੋਲ ਸਕਦਾ। ਅਸਲ ਵਿੱਚ ਜਾਂ ਤਾਂ ਉਸ ਨੂੰ ਇਹ ਭਾਸ਼ਾ ਆਉਂਦੀ ਹੈ ਤੇ ਉਹ ਇਹ ਗ਼ੱਲ ਲੁਕਾਉਂਦਾ ਹੈ ਤੇ ਜਾਂ ਉਹ ਅਜਿਹੇ ਊਟ ਪਟਾਂਗ ਸ਼ਬਦ ਬੋਲਦਾ ਹੈ, ਜਿਹਨਾ ਨੂੰ ਉਹ ਕੋਈ ਭਾਸ਼ਾ ਮੰਨਦਾ ਹੈ। ਇਸ ਮਾਨਸਿਕ ਬਿਮਾਰੀ ਦਾ ਭੀ ਪੁਨਰਜਨਮ ਨਾਲ ਕੋਈ ਸੰਬੰਧ ਨਹੀਂ।





# ਲੁੱਟ ਦਾ ਨਵਾਂ ਅੱਡਾ-ਕੈਂਬਾ ਵਾਲਾ ਬਾਬਾ (ਹਰਿਆਣਾ)

ਵਲੋਂ-ਚਮਨ ਲਾਲ-ਸਤੀਸ਼ ਅਜ਼ਾਦ

ਹਰਿਆਣੇ ਦੇ ਜ਼ਿਲਾ ਕੁਰੂਕਸ਼ੇਤਰ, ਤਹਿਸੀਲ ਪਿਹੋਵਾ ਵਿਖੇ ਇੱਕ ਪਿੰਡ 'ਸਿੰਹ' ਹੈ ਜੋ ਗੂਹਲਾ ਚੀਕਾ ਰੋਡ ਤੇ ਪਿੰਡ ਭਾਗਲ ਦੇ ਨੇੜੇ ਹੈ। ਇਥੇ ਮਹੀਨਾ ਕੁ ਹੋਇਆ ਇੱਕ ਅਜੀਬੋ ਗਰੀਬ ਤੀਰਥ ਸਥਾਨ ਪੈਦਾ ਕੀਤਾ ਗਿਆ ਜਿਸ ਬਾਰੇ ਇਹ ਪਰਚਾਰਿਆ ਗਿਆ ਕਿ ਇਥੇ ਇਸ਼ਨਾਨ ਕਰਨ ਵਾਲੇ ਦੀ ਹਰ ਬੀਮਾਰੀ ਦੂਰ ਹੋ ਜਾਂਦੀ ਹੈ ਜਿਵੇਂ ਪੋਲੀਓ, ਟੀ.ਬੀ., ਅਧਰੰਗ ਵਗੈਰਾ। ਉਝ ਸਾਡੇ ਗੁਆਂਢੀ ਆਪਣੀ 7-8 ਸਾਲਾਂ ਦੀ ਕੁੜੀ ਨੂੰ ਉਥੇ ਲੈ ਕੇ ਗਏ ਸੀ ਪਰ ਹੁਣ ਤੱਕ ਦੋ ਵਾਰ ਜਾਣ ਦੇ ਪਿਛੋਂ ਵੀ ਉਸਨੂੰ ਬਿਲਕੁਲ ਕੋਈ ਆਰਾਮ ਨਹੀਂ ਹੋਇਆ।

ਇਸ ਤਰਾਂ ਦਾ ਪ੍ਰਚਾਰ ਸੁਣ ਕੇ ਸਾਡੇ ਮਨ ਵਿੱਚ ਆਇਆ ਕਿ ਕਿਉਂ ਨਾ ਉਥੇ ਜਾਇਆ ਜਾਵੇ ਅਤੇ ਇਸ ਮਾਮਲੇ ਦੀ ਪੜਤਾਲ ਕੀਤੀ ਜਾਵੇ; ਸੋ ਅਸੀਂ ਜਾਂਚ ਪੜਤਾਲ ਕਰਨ ਦੀ ਵਿਉਂਤ ਬਣਾਈ ਅਤੇ ਉਥੇਂ ਸਾਈਕਲਾਂ ਤੇ ਹੀ ਚੱਲ ਪਏ। ਅਸੀਂ ਪਹਿਲਾਂ ਭਾਗਲ ਪਹੁੰਚੇ, ਉਥੇ ਅਸੀਂ ਪੁੱਛ ਗਿਛ ਕੀਤੀ ਤਾਂ ਸਾਰਿਆ ਕੋਲੋਂ ਇਹੋ ਹੀ ਉਤਰ ਮਿਲਿਆ "ਹਾਂ ਜੀ,ਠੀਕ ਹੋ ਜਾਂਦੇ ਹਨ।"

ਇਸ ਤੋਂ ਬਾਅਦ ਅਸੀਂ 'ਸਿੰਹ' ਵੱਲ ਨੂੰ ਹੋ ਤੁਰੇ। ਪੁਲ ਪਾਰ ਕਰਦਿਆ ਹੀ ਸਾਨੂੰ ਟਾਂਗੇ, ਟਰਾਲੀਆਂ, ਟਰੱਕਾਂ ਤੇ ਜਾਂਦੇ ਹੋਏ ਲੋਕੀਂ ਦਿਖਾਈ ਦਿੱਤੇ, ਜਿਹੜੇ ਇਹ ਗੱਲਾਂ ਕਰਦੇ ਜਾਂਦੇ ਸਨ ਕਿ ਉਥੇ ਜਾਕੇ ਸਭ ਠੀਕ ਹੋ ਜਾਂਦੇ ਹਨ ਰਾਹ ਵਿੱਚ ਸਾਨੂੰ ਇੱਕ ਪੋਲੀਓ ਦਾ ਸ਼ਿਕਾਰ ਅਤੇ ਇੱਕ ਕੁੱਬਾ ਬੱਚਾ ਜਾਂਦੇ ਮਿਲੇ।

ਉਥੇ ਪਹੁੰਚਦਿਆਂ ਦੂਰੋਂ ਸਾਨੂੰ ਇੱਕ ਮਿੱਟੀ ਦਾ ਟਿੱਲਾ ਨਜ਼ਰ ਆਉਂਦਾ ਹੈ ਬਹੁਤ ਸਾਰੀਆਂ ਟੈਂਟ, ਦੁਕਾਨਾਂ ਆਦਿ ਉਥੇ ਬਣ ਚੁੱਕੀਆਂ ਹਨ। ਸਾਰੀ ਜਨਤਾ 'ਕੈਂਬਾਂ ਵਾਲੇ ਬਾਬੇ' ਦੀ ਜੈ ਜੈ ਕਾਰ ਕਰ ਰਹੀ ਸੀ। ਅਸੀਂ ਇਧਰ ਉਧਰ ਦਾ ਨਿਰੀਖਣ ਕੀਤਾ। ਇਸ ਸਥਾਨ ਤੇ ਇੱਕ ਕੈਂਬਾਂ ਦੇ ਰੁੱਖਾ ਦਾ ਬਗੀਚਾ ਹੈ। ਇਹਨਾਂ ਰੁੱਖਾਂ ਦੇ ਕਾਰਨ ਹੀ ਬਾਬੇ ਦਾ ਨਾਂ ਕੈਂਬਾ ਵਾਲਾ ਬਾਬਾ ਪੈ ਗਿਆ।

ਬਗੀਚੇ ਦੇ ਵਿਚਕਾਰ ਦੋ ਤਲਾਬ ਬਣੇ ਹੋਏ ਹਨ. ਉਹਨਾਂ ਦੀ ਦੂਰੀ 30-35 ਮੀਟਰ ਹੈ। ਇੱਕ ਤਲਾਬ ਦਾ ਪਾਣੀ ਬਿਲਕੁਲ ਹਰੇ ਰੰਗ ਦਾ ਹੈ ਅਤੇ ਉਸ ਵਿਚੋਂ ਬਹੁਤ ਭੈੜੀ ਬੂ ਮਾਰਦੀ ਹੈ ਅਤੇ ਦੂਜੇ ਵਿੱਚ ਪਾਣੀ ਦੀ ਘਾਟ ਕਰਕੇ ਚਿੱਕੜ (ਗਾਰਾ) ਹੀ ਹੈ। ਖੁਦਾਈ ਵੇਲੇ ਨਿਕਲੀ ਮਿੱਟੀ ਦਾ ਉੱਚਾ ਟਿੱਲਾ ਬਣਾਇਆ ਹੋਇਆ ਹੈ। ਇਸ ਟਿੱਲੇ ਦੇ ਸਿਖਰ ਤੇ ਇੱਕ ਚਿਮਟਾ ਗੱਡਿਆ ਹੋਇਆ ਹੈ ਅਤੇ ਇਕ ਭਗਤ ਉਥੇ ਮੱਥਾ ਟਿੱਕਾ ਰਿਹਾ ਹੈ ਸੀ ਤੇ ਨਾਲ ਚੜ੍ਹਾਵਾ ਲੈ ਰਿਹਾ ਸੀ। ਮਰੀਜ ਮਸਾ ਹੀ ਉਥੇ ਚੜਦੇ ਸਨ ਬਹੁਤੇ ਮਰੀਜ਼ਾਂ ਨੂੰ ਉਹਨਾਂ ਦੇ ਵਾਰਸ ਚੁੱਕ ਕੇ ਜਾਂ ਖਿਚ ਕੇ ਲੈਜਾ ਰਹੇ ਸਨ। ਇਹਨਾਂ ਗੰਦੇ ਤਲਾਬਾਂ ਵਿੱਚ ਅਸੀਂ 20-30 ਮਰੀਜ ਨਹਾਉਂਦੇ ਹੋਏ ਦੇਖੇ। ਉਹ ਇੱਕ ਛੱਪੜ ਵਿਚੋਂ ਨਹਾ ਕੇ ਦੂਜੇ ਵਿੱਚ ਜਾ ਵੜਦੇ ਸਨ। ਉਹਨਾਂ ਵਿਚੋਂ ਕੁਝ ਤਾਂ ਇਹਨਾਂ ਛੱਪੜਾਂ ਦੇ ਗਾਰੇ ਨੂੰ ਸਰੀਰ ਤੇ ਲਗਾ ਰਹੇ ਸਨ। ਦੂਰੋਂ ਦੇਖਿਆਂ ਇੰਜ ਲਗਦਾ ਸੀ ਜਿਵੇਂ ਕੋਈ ਮੱਝਾਂ ਚਿੱਕੜ ਵਿੱਚ ਲਿਬੜੀਆਂ ਹੋਣ।

ਉਥੇ ਇਹ ਵੀ ਪ੍ਰਚਾਰ ਹੈ ਕਿ ਪਤਾ ਨਹੀ ਕਦੋਂ ਕੋਈ ਠੀਕ ਹੋ ਜਾਂਦੇ। ਇਸ ਆਸ ਵਿੱਚ ਕਈ ਮਰੀਜ ਤਾਂ ਮਹੀਨੇ ਭਰ ਤੋਂ ਉਥੇ ਪਏ ਹਨ ਅਤੇ ਹਰ ਰੋਜ ਨਹਾਉਣ ਦਾ ਹੀ ਕੰਮ ਕਰਦੇ ਹਨ। ਪਤਾ ਨਹੀ ਕਦੋਂ ਬਾਬਾ ਸੱਪ ਜਾਂ ਕੱਛੂ ਦੇ ਰੂਪ ਵਿਚ ਦਰਸ਼ਨ ਦੇ ਦੇਵੇ? ਕਦੋ ਬਾਬੇ ਦੀ ਕਿਰਪਾ ਹੋ ਜਾਵੇ? ਸੋਮਵਾਰ ਅਤੇ ਮੰਗਲਵਾਰ ਨੂੰ ਤਾਂ ਇਥੇ ਬਹੁਤ ਹੀ ਭੀੜ ਹੋ ਜਾਂਦੀ ਹੈ। ਹਰ ਰੋਜ ਇਕ ਮੇਲੇ ਦਾ ਦ੍ਰਿਸ਼ ਬਣਿਆ ਰਹਿੰਦਾ ਹੈ।

**ਪਿਛੋਕੜ**–ਠੱਗੀ ਦਾ ਇਹ ਨਵਾਂ ਅੱਡਾ ਕਾਇਮ ਕਰਨ ਲਈ ਜੋ ਕਹਾਣੀ ਘੜ ਕੇ ਪ੍ਰਚਾਰੀ ਗਈ ਉਹ ਇਸ ਤਰਾਂ ਹੈ ਕਿ ਇਥੇ ਕੁਝ ਪਾਲੀ ਮੱਝਾ ਚਾਰ ਰਹੇ ਸਨ। ਉਥੇ ਇਕ ਬਾਬਾ ਆਇਆ। ਬਾਬੇ ਨੇ ਵੇਖਿਆ ਕਿ ਇਕ ਪਾਲੀ ਸਰੀਰ ਨੂੰ ਨੂੰ ਬਾਰ ਬਾਰ ਖੁਰਕ ਰਿਹਾ ਸੀ। ਬਾਬੇ ਨੇ ਉਸ ਪਾਲੀ ਨੂੰ ਕਿਹਾ ਕਿ ਤੂੰ ਇਸ ਤਲਾਅ ਦੇ ਪਾਣੀ ਵਿੱਚ ਨਹਾ ਲੈ. ਤੇਰੀ ਖਾਜ ਦੂਰ ਹੋ ਜਾਵੇਗੀ। ਇਹ ਕਹਿ ਬਾਬਾ ਅਲੋਪ ਹੋ ਗਿਆ।

ਧਾਲੀ ਨੇ ਛੱਪੜ ਵਿਚ ਅਸ਼ਨਾਨ ਕੀਤਾ ਅਤੇ ਉਸਦੀ ਖਾਜ ਦੂਰ ਹੋ ਗਈ। ਉਸ ਪਾਲੀ ਨੇ ਬਾਬੇ ਦੀ ਇਕ ਸਮਾਧ ਉਥੇ ਬਣਵਾ ਦਿਤੀ।

ਉਥੇ ਹੁਣ ਇਕ 5-6 ਕਮਰਿਆਂ ਦੀ ਧਰਮਸ਼ਾਲਾ ਵੀ ਬਣ ਗਈ ਹੈ। ਲੋਕਾਂ ਨੇ ਹੁਣ ਕਾਰਸੇਵਾ ਵੀ ਸ਼ੁਰੂ ਕਰ ਦਿਤੀ ਹੈ। ਕਈ ਲੰਗੜੇ ਲੂਲੇ ਉਥੇ ਬੈਠੇ-ਬੈਠੇ ਹੀ ਰੋੜੀ ਕੁੱਟ ਰਹੇ ਹਨ।

ਸਮਾਧ ਦੀ ਵੀ ਹੁਣ ਬਹੁਤ ਸਜਾਵਟ ਕਰ ਦਿਤੀ ਗਈ ਹੈ। ਸਮਾਧ ਵਿਚ ਕਈ ਦੇਵੀ-ਦੇਵਤਿਆਂ ਦੀਆਂ ਫੋਟੋਆਂ ਵੀ ਲਾ ਦਿਤੀਆਂ ਹਨ। ਇਕ ਵਡਾ ਸਾਰਾ ਗੋਲਕ ਵੀ ਉਥੇ ਰਖ ਦਿਤਾ ਗਿਆ ਹੈ। ਇਥੇ ਗੋਲਕ ਦੇ ਨੇੜੇ ਦੋ ਬੱਚੇ ਬੈਠੇ ਰਹਿੰਦੇ ਹਨ ਇੱਕ ਹਿੰਦੂ ਤੇ ਇਕ ਸਿੱਖ। ਤਾਂ ਜੋ ਕਿਸੇ ਫਿਰਕੇ ਦੇ ਬੰਦੇ ਵੀ ਇਥੋਂ ਦੀ ਲੁੱਟ ਖਸੁੱਟ ਤੋਂ ਬਚਕੇ ਨਾ ਜਾ ਸੱਕਣ। ਨੇੜੇ ਹੀ ਇੱਕ ਪੁਜਾਰੀ ਬੈਠਾ ਹੋਇਆ ਹੈ। ਉਸਦੇ ਅੱਗੇ ਤਿੰਨ ਜੋੜੇ ਖੜਾਵਾਂ ਅਤੇ ਦੋ ਚਿਮਟੇ ਗੱਡੇ ਹੋਏ ਹਨ ਜਿੰਨਾ ਬਾਰੇ ਕਿਹਾ ਜਾਂਦਾ ਹੈ ਕਿ ਇਹ ਸਾਰਾ ਸਮਾਨ ਕੈਂਬਾਂ ਵਾਲੇ ਬਾਬੇ ਦਾ ਹੈ। ਇਥੇ ਵੀ ਸ਼ਰਧਾਲੂਆਂ ਦੀ ਭੀੜ ਲਗੀ ਰਹਿੰਦੀ ਹੈ ਪੁਜਾਰੀ ਉਹਨਾਂ ਦੇ ਹੱਥ ਤੇ ਇੱਕ ਰੂੰ ਦਾਫੰਬਾ ਜਿਹੜਾ ਸਰੋਂ ਦੇ ਤੇਲ ਵਿੱਚ ਡੁਬਿਆ ਹੁੰਦਾ ਹੈ,ਰੱਖ ਦਿੰਦਾ ਹੈ।

ਲੋਕਾਂ ਤੋਂ ਪੈਸੇ ਲਾਹੁਣ ਲਈ ਇਥੇ ਚਾਰ ਥਾਂਵਾਂ ਹਨ।

1, ਸਮਾਧ ਵਿੱਚ ਬੈਠੇ ਦੋ ਬੱਚੇ।
2, ਖੜਾਵਾਂ ਕੋਲ ਬੈਠਾ ਪੁਜਾਰੀ।
3. ਟਿੱਲੇ ਉਤੇ ਬੈਠਾ ਪੁਜਾਰੀ।
4. ਪ੍ਰਬੰਧਕ ਕਮੇਟੀ-ਜਿਹੜੀ ਸ਼ਰਧਾਲੂਆਂ ਦੀ ਸ਼ਰਧ ਅਨੁਸਾਰ ਪਰਚੀ ਕਟਦੀ ਹੈ। ਕੋਈ ਵੀ ਬੰਦਾ ਅਜਿਹਾ ਨਹੀਂ ਹੁੰਦਾ ਜੋ ਇਹਨਾਂ ਨੂੰ ਮਾਇਆ ਨਾ ਚੜਾਵੇ।

**ਪੜਤਾਲ**-ਅਸੀਂ ਉਥੋਂ ਦੇ ਦੁਕਾਨਦਾਰਾਂ ਅਤੇ ਟਾਂਗੇ ਵਾਲਿਆਂ ਕੋਲੋਂ ਪੁਛਿਆ ਤਾਂ ਉਹਨਾਂ ਸਭ ਦਾ ਇਕੋ ਜਵਾਬ ਸੀ ਕਿ ਇਥੇ ਸਭ ਤਰਾ ਦੇ ਮਰੀਜ ਠੀਕ ਹੋ ਜਾਂਦੇ ਹਨ।

ਪਰ ਦੂਜੇ ਪਾਸੇ ਜਦ ਅਸੀ 30-40 ਰੋਗੀਆਂ ਕੋਲੋਂ ਜਾਂ ਉਹਨਾਂ ਦੇ ਪਰਿਵਾਰਾਂ ਕੋਲੋਂ ਪੁਛਗਿੱਛ ਕੀਤੀ ਤਾਂ ਉਹਨਾਂ ਵਿਚੋਂ ਕਿਸੇ ਨੇ ਦਸਿਆ ਕਿ ਮੈਨੂੰ ਇਥੇ 5-6 ਮੰਗਲ-ਵਾਰ ਨਹਾਉਂਦੇ ਨੂੰ ਹੋ ਗਏ ਪਰ ਮੈਨੂੰ ਕੋਈ ਅਰਾਮ ਨਹੀਂ ਆਇਆ। ਸ਼ਰਧਾਲੂ ਸ਼ਾਹਬਾਦ ਮਾਰਕੰਡੇ ਦਾ ਰਹਿਣ ਵਾਲਾ ਸੀ। ਇਸੇ ਤਰਾਂ ਜੀਂਦ ਦੇ ਇੱਕ ਪਰਿਵਾਰ ਨੇ ਦਸਿਆ ਕਿ ਸਾਨੂੰ ਇਥੇ ਰਹਿੰਦਿਆ ਇਕ ਮਹੀਨਾ ਹੋ ਗਿਆ ਹੈ ਪਰ ਸਾਡੀ ਕੁੜੀ ਨੂੰ ਕੋਈ ਅਰਾਮ ਨਹੀਂ ਆਇਆ। ਕੁੜੀ ਅਧਰੰਗ ਤੋਂ ਪੀੜਿਤ ਸੀ।

ਫੇਰ ਅਸੀਂ ਪ੍ਰਬੰਧਕ ਕਮੇਟੀ ਕੋਲ ਪੁੱਜ ਗਏ। ਉਥੇ 50-60 ਸਾਲ ਦੇ ਇਕ ਪੰਡਿਤ ਜੀ ਬੈਠੇ ਸਨ ਅਤੇ ਉਸਦੇ ਕੁਝ ਹੋਰ ਸਾਥੀ ਬੈਠੇ ਸਨ। ਅਸੀਂ ਉਸ ਨੂੰ ਆਪਣੀ ਜਾਣਕਾਰੀ ਪੱਤਰ-ਪ੍ਰੇਰਕਾਂ ਦੀ ਦਿਤੀ ਤਾਂ ਕਿ ਸਾਨੂੰ ਪੁਛਗਿਛ ਕਰਨ ਵਿਚ ਅਸਾਨੀ ਰਹੇ। ਚਾਹੇ ਇਸ ਲਈ ਸਾਨੂੰ ਝੂਠ ਹੀ ਬੋਲਣਾ ਪਿਆ।

ਪੰਡਿਤ ਨਾਲ ਗੱਲ ਬਾਤ ਇਸ ਤਰਾਂ ਹੋਈ:-

ਪਹਿਲਾ ਪ੍ਰਸਨ ਪੰਡਿਤ ਵਲੋਂ ਪੁਛਿਆ ਗਿਆ ਕਿ ਤੁਸੀ ਕਿਹੜੇ ਅਖਬਾਰ ਦੇ ਰਿਪੋਰਟਰ ਹੋ

ਉਤਰ:-ਪੰਜਾਬੀ ਟ੍ਰਿਬਿਊਨ ਦੇ।

ਪ੍ਰਸ਼ਨ (ਸਾਡੇ ਵਲੋਂ)-ਤੁਸੀਂ ਸਾਨੂੰ ਉਹਨਾਂ ਮਰੀਜਾ ਦੇ ਪਤੇ ਦਸ ਸਕਦੇ ਹੋ ਜਿਹੜੇ ਇਥੋਂ ਠੀਕ ਹੋ ਕੇ ਗਏ ਹੋਣ

ਉਤਰ-ਹਾਂ ਜੀ

ਫਿਰ ਉਸਨੇ ਪਤੇ ਲਿਖਵਾਏ। ਉਸ ਕੋਲ ਕੁਲ ਸਿਰਫ 16 ਪਤੇ ਹੀ ਨੋਟ ਸਨ ਜਿਨਾਂ ਵਿਚੋਂ ਤਿੰਨ ਸਾਡੇ ਸਾਹਮਣੇ ਹੀ ਗਲਤ ਨੋਟ ਕੀਤੇ (ਜਿਨਾਂ ਦਾ ਜਿਕਰ ਅਗੇ ਕੀਤਾ ਗਿਆ ਹੈ) ਪਰ ਪਰਚਾਰਿਆ ਇਹ ਜਾਂਦਾ ਹੈ ਇਥੇ 50-60 ਮਰੀਜ ਹਰ ਰੋਜ ਠੀਕ ਹੁੰਦੇ ਹਨ।

ਪ੍ਰਸ਼ਨ-ਤੁਸੀਂ ਕੋਈ ਠੀਕ ਹੋਇਆ ਮਰੀਜ ਇਸ ਵੇਲੇ ਦਿਖਾ ਸਕਦੇ ਹੋ ?

ਉਤਰ-ਹਾਂ ਜੀ,

ਉਸਨੇ ਆਪਣੇ ਇੱਕ ਚੇਲੇ ਨੂੰ ਮਰੀਜ ਲਿਆਉਣ ਲਈ ਭੇਜਿਆ। ਉਹ ਇਕ 8-10 ਸਾਲ ਦੇ ਮੁੰਡੇ ਨੂੰ ਲੈ ਕੇ ਆਇਆ ਜੋ ਪੁੱਠੇ ਪੈਰਾਂ ਨਾਲ ਤੁਰਦਾ ਸੀ। ਅਸੀਂ ਉਸ ਬੱਚੇ ਦਾ ਚੰਗੀ ਤਰਾਂ ਨਿਰੀਖਣ ਕੀਤਾ। ਬਚੇ ਦੇ ਪੈਰ ਉਵੇਂ ਹੀ ਪੁੱਠੇ ਸਨ। ਪਰ ਇਕ ਚਲਾਕ ਜਿਹੀ ਔਰਤ ਕਹਿਣ ਲਗੀ ਕਿ ਇਸਦਾ ਪੈਰ ਹੁਣ ਕੁਝ ਸਿਧਾ ਹੋ ਗਿਆ ਹੈ" ਪੰਡਿਤ



ਜੀ ਨੇ ਤੇ ਉਸਦਾ ਨਾਂ ਵੀ ਠੀਕ ਹੋਣ ਵਾਲਿਆਂ ਵਿੱਚ ਦਰਜ ਕਰ ਲਿਆ ਜੋ ਕਿ ਸਪਸ਼ਟ ਤੌਰ ਤੇ ਗਲਤ ਸੀ।

ਫ਼ੇਰ ਉਹੋ ਜਨਾਨੀ ਦੂਰੋਂ ਰੌਲਾ ਪਾਉਂਦੀ ਹੋਈ ਆਈ "ਜੀ ਇਹ ਬੱਚਾ ਵੀ ਠੀਕ ਹੋ ਗਿਆ ਹੈ" ਉਹ 2-3 ਸਾਲ ਦੇ ਬੱਚੇ ਨੂੰ ਚੁੱਕੀ ਆ ਰਹੀ ਸੀ। "ਜੀ ਇਹ ਬੱਚਾ ਪਹਿਲਾਂ ਸਿੱਧਾ ਖੜਾ ਨਹੀਂ ਹੋ ਸਕਦਾ ਸੀ ਹੁਣ ਹੋ ਜਾਂਦਾ ਹੈ" ਅਸੀਂ ਉਸ ਬੱਚੇ ਨੂੰ ਖੜਾ ਕਰਨ ਲਈ ਕਿਹਾ। ਬੱਚਾ ਹੇਠਾਂ ਡਿੱਗ ਪਿਆ। ਫਿਰ ਉਸਨੂੰ ਇੱਕ ਤਖਤ ਦੇ ਸਹਾਰੇ ਖੜਾ ਕੀਤਾ ਗਿਆ ਪਰ ਬੱਚਾ ਖੜਾ ਨਹੀਂ ਸੀ ਹੋ ਰਿਹਾ ਅਸੀਂ ਉਸ ਔਰਤ ਤੋਂ ਕੁਝ ਸਵਾਲ ਪੁੱਛੇ-

ਪ੍ਰਸ਼ਨ-ਤੁਸੀਂ ਕਿਥੋਂ ਦੇ ਰਹਿਣ ਵਾਲੇ ਹੋ

ਉਤਰ-ਬਾਸਾਂ ਦੇ

ਪ੍ਰਸ਼ਨ-ਇਥੇ ਕਦੋਂ ਆਏ

ਉਤਰ-ਜੀ ਅਸੀਂ ਡੇਢ ਮਹੀਨੇ ਤੋਂ ਇਥੇ ਰਹਿ ਰਹੇ ਹਾਂ।

ਥੋੜੀ ਦੇਰ ਬਾਅਦ ਉਹੋ ਜਨਾਨੀ ਅਤੇ ਉਸ ਪੰਡਿਤ ਦਾ ਚੇਲਾ ਜਿਹੜਾ ਉਸਦੇ ਨਾਲ ਬੈਠਾ ਰਹਿੰਦਾ ਹੈ, ਇਕ ਬੱਚੇ ਨੂੰ ਲੈ ਕੇ ਆਏ।

ਔਰਤ-ਇਹ ਵੇਖੋ ਜੀ ਇਸ ਬੱਚੇ ਦੇ ਗੋਡੇ ਦੀ ਚੱਪਣੀ ਨਹੀਂ ਸੀ ਹੁਣ ਇਸਦੀ ਚੱਪਣੀ ਆਉਣੀ ਸ਼ੁਰੂ ਹੋ ਗਈ ਹੈ। ਅਸੀਂ ਬੱਚੇ ਦੇ ਗੋਡੇ ਦੀ ਚੱਪਣੀ ਨੂੰ ਹੱਥ ਲਗਾ ਕੇ ਵੇਖਿਆ। ਇਕ ਚੱਪਣੀ ਥੋੜੀ ਜਿਹੀ ਛੋਟੀ ਸੀ ਜੋ ਅਸਲ ਵਿਚ ਪਹਿਲਾਂ ਤੋਂ ਹੀ ਇਵੇਂ ਸੀ। ਪੰਡਿਤ ਜੀ ਨੇ ਝਟ ਉਸ ਬੱਚੇ ਦਾ ਨਾਮ ਠੀਕ ਹੋਣ ਵਾਲਿਆਂ ਵਿਚ ਲਿਖ ਲਿਆ। ਇੰਝ ਤਿੰਨ ਨਾਮ ਸਾਡੇ ਸਾਹਮਣੇ ਹੀ ਨੋਟ ਕੀਤੇ ਗਏ ਜੋ ਕਿ ਬਿਲਕੁਲ ਗਲਤ ਸਨ। ਇਸ ਤੋਂ ਇਲਾਵਾ ਬਾਰ-ਬਾਰ ਇਕੋ ਔਰਤ ਹੀ ਸਾਡੇ ਸਾਹਮਣੇ ਕੇਸ ਲਿਆ ਰਹੀ ਸੀ, ਬੜੀ ਦਲੇਰੀ ਨਾਲ ਬੋਲਦੀ ਸੀ ਅਤੇ ਪੰਡਤ ਜੀ ਵੀ ਉਸ ਨੂੰ ਅਪਣੱਤ ਦੀ ਨਿਗਾਹ ਨਾਲ ਦੇਖਦੇ ਸਨ। ਇਹਨਾਂ ਸਾਰੀਆਂ ਗੱਲਾਂ ਤੋਂ ਉਸਦੇ ਏਜੰਟ ਹੋਣ ਬਾਰੇ ਕੋਈ ਸ਼ੱਕ ਨਹੀਂ ਸੀ ਰਹਿ ਜਾਂਦਾ।

ਅਸੀਂ ਪੰਡਤ ਜੀ ਤੋਂ ਕੁਝ ਪ੍ਰਸ਼ਨ ਪੁੱਛੇ।

ਪ੍ਰਸ਼ਨ-ਪੰਡਿਤ ਜੀ ਤੁਸੀਂ ਕਿਥੋਂ ਦੇ ਰਹਿਣ ਵਾਲੇ ਹੋ ?

ਉਤਰ–ਚੀਕਾ ਦੇ

ਪ੍ਰਸ਼ਨ–ਕਿੰਨੀ ਕੁ ਪੜ੍ਹਾਈ ਕੀਤੀ ਹੈ ?

ਉਤਰ–ਪਾਕਿਸਤਾਨ ਬਣਨ ਤੋਂ ਪਹਿਲਾਂ ਦਾ B.A. ਪਾਸ ਹਾਂ

ਪ੍ਰਸ਼ਨ–ਤੁਸੀਂ ਨੌਕਰੀ ਕਿਉਂ ਨਹੀਂ ਕੀਤੀ ਉਦੋਂ ਤਾਂ ਨੌਕਰੀਆਂ ਮਿਲ ਜਾਂਦੀਆਂ ਸਨ।

ਉਤਰ-ਮੇਰਾ ਮਨ ਨੌਕਰੀ ਕਰਨ ਨੂੰ ਨਹੀਂ ਮੰਨਿਆ।

ਪ੍ਰਸ਼ਨ-ਹੁਣ ਕੀ ਕੰਮ ਕਰਦੇ ਹੋ ?

ਉਤਰ-ਕੁਝ ਨਹੀਂ ਬਸ ਇਹੋ ਜਿਹੇ ਸਮਾਜ ਸੇਵਾ ਦੇ ਕੰਮ ਕਰਦੇ ਹਾਂ ?

ਪ੍ਰਸ਼ਨ–ਇਸ ਤੀਰਥ ਨੂੰ ਚਲਾਉਣ ਵਾਲੀ ਕੋਈ ਕਮੇਟੀ ਜਾਂ ਸੰਸਥਾ ਹੈ ?

ਉਤਰ-ਹਾਂ ਜੀ' 35 ਮੈਂਬਰਾਂ ਦੀ ਇਕ ਕਮੇਟੀ ਹੈ ਜਿਹੜੇ ਸਾਰੇ ਹੀ ਸਵੈ-ਸੇਵਕ ਹਨ। ਮੈਂ ਉਹਨਾਂ ਦਾ ਪ੍ਰਧਾਨ ਹਾਂ। ਮੇਰਾ ਨਾਂ ਅਮਰਨਾਥ ਹੈ।

ਪ੍ਰਸ਼ਨ-ਕੀ ਕੈਂਬਾ ਵਾਲੇ ਬਾਬੇ ਦੀਆਂ ਖੜਾਵਾਂ ਹੇਠੋਂ ਖੁਦਾਈ ਵੇਲੇ ਨਿਕਲੀਆ ਹਨ ?

ਉਤਰ-ਪਤਾ ਨਹੀਂ ਇਹ ਮੇਰੇ ਆਉਣ ਤੋਂ ਪਹਿਲਾ ਨਿਕਲੀਆ ਹੋਣਗੀਆਂ।

ਸਾਡੇ ਵਲੋਂ ਅੱਛਾ ਜੀ ਧੰਨਵਾਦ

ਉਤਰ-ਨਹੀਂ ਤੁਸੀਂ ਸਾਡੀਆਂ ਤਕਲੀਫਾਂ ਲਿਖੋ ਅਤੇ ਸਰਕਾਰ ਨੂੰ ਲਿਖੋ ਕਿ ਸਾਡੀ ਮਦਦ ਕਰੇ।

ਅਸੀ ਕਿਹਾ ਕਿ ਲਿਖਾਉ ਜੀ।

ਪੰਡਿਤ- (1) ਇਥੇ ਸੀਂਹ ਤੋਂ ਤੀਰਥ ਤੱਕ ਦਾ ਕੱਚਾ ਰਾਹ ਪੱਕਾ ਕੀਤਾ ਜਾਵੇ।

(2) ਇਥੇ ਇੱਕ ਡਿਸਪੈਂਸਰੀ ਵੀ ਹੋਣੀ ਚਾਹੀਦੀ ਹੈ

ਸਾਡੇ ਵਲੋਂ ਪ੍ਰਸ਼ਨ-ਜੀ ਡਿਸਪੈਂਸਰੀ ਦੀ ਕੀ ਲੋੜ ਹੈ ? ਜਦੋਂ ਇਥੇ ਹਰ ਪ੍ਰਕਾਰ ਦੇ ਮਰੀਜ ਠੀਕ ਹੋ ਜਾਂਦੇ ਹਨ।

(ਸਾਡੇ ਵਲੋਂ ਪ੍ਰਸ਼ਨ ਤੇ ਉਹ ਨਿਰ-ਉਤਰ ਜਿਹਾ ਹੋ ਗਿਆ।

ਪੰਡਿਤ-ਨਹੀਂ ਜੀ ਫਿਰ ਵੀ ਡਿਸਪੈਂਸਰੀ ਤਾਂ ਹੋਣੀ ਹੀ ਚਾਹੀਦੀ ਹੈ।

(3) ਬੱਸਾਂ ਦੇ ਰੂਟ ਮੰਨਜੂਰ ਹੋਣੇ ਚਾਹੀਦੇ ਹਨ।

ਪ੍ਰਸ਼ਨ-ਇਥੇ ਕਿੰਨੇ ਯਾਤਰੀ ਆਉਂਦੇ ਹਨ ?

ਪੰਡਿਤ-8-10 ਹਜ਼ਾਰ ਹਰ ਰੋਜ਼ ਅਤੇ ਮੰਗਲਵਾਰ ਨੂੰ 2-3 ਲੱਖ

**ਨਤੀਜਾ**-ਸਾਰੀ ਪੁਛਗਿੱਛ ਉਪਰੰਤ ਅਸੀਂ ਇਸ ਸਿੱਟੇ ਤੇ ਪੁੱਜੇ ਹਾਂ ਕਿ ਜਦੋਂ ਅਜੇ ਲੋਕਾਂ ਵਿਚ ਥੋੜੀ ਜਿਹੀ ਅਫਵਾਹ ਸੀ

ਤਾਂ ਪੰਡਿਤ ਅਮਰਨਾਥ ਅਤੇ ਉਸਦੀ ਜੁੰਡੀ ਦੇ 3-4 ਹੋਰ ਬੰਦੇ ਮੌਕੇ ਦਾ ਲਾਭ ਉਠਾਉਣ ਲਈ ਉਥੇ ਪੁੱਜ ਗਏ । ਅਤੇ ਲੋਕਾਂ ਵਿੱਚ ਹੋਰ ਵਿਸਵਾਸ਼ ਪੈਦਾ ਕਰਣ ਲਈ ਆਪਣਾ ਜਾਲ ਵਿਛਾਉਣਾਂ ਸ਼ੁਰੂ ਕਰ ਦਿੱਤਾ । ਉਥੋਂ ਹੋ ਸਕਣ ਵਾਲੀ ਆਮਦਨ ਨੂੰ ਵੇਖ ਕੇ ਉਹਨਾਂ ਆਪਣੀ ਸੋਚੀ ਸਮਝੀ ਚਾਲ ਰਾਹੀਂ ਲੋਕਾਂ ਨੂੰ ਬੁੱਧੂ ਬਣਾਉਣਾਂ ਸ਼ੁਰੂ ਕੀਤਾ ।

ਇਥੋਂ ਦੀ ਅਸਲੀਅਤ ਹੇਠ ਲਿਖੇ ਨੁਕਤਿਆਂ ਤੋਂ ਸ਼ਾਫ ਤੌਰ ਤੇਂ ਸਾਹਮਣੇ ਆ ਜਾਂਦੀ ਹੈ

1. ਉਸ ਥਾਂ ਦੇ ਤਲਾਬਾਂ ਵਿਚ ਨਹਾ ਕੇ ਮਰੀਜ ਕਿੰਨੇ ਕੁ ਠੀਕ ਹੁੰਦੇ ਹੋਣਗੇ ਇਸ ਬਾਰੇ ਪੰਡਿਤ ਖੁਦ ਹੀ ਇਕਬਾਲ ਕਰ ਗਿਆ ਜਦ ਉਸਨੇ ਉਸ ਥਾਂ ਉਪਰ ਡਿਸਪੇਂਸਰੀ ਦੀ ਮੰਗ ਕੀਤੀ ।

2, ਉਸ ਕੋਲ ਕੇਵਲ 16 ਕੇਸਾਂ ਦਾ ਰਿਕਾਰਡ ਹੋਣਾਂ ਜਿਨਾਂ ਵਿਚੋਂ ਤਿੰਨ ਕੇਸ ਜੋ ਸਾਡੇ ਸਾਹਮਣੇ ਦਰਜ ਕੀਤੇ ਗਏ ਬਿਲਕੁਲ ਗਲਤ ਸਨ । ਉਂਜ ਪ੍ਰਚਾਰ ਇਹ ਕੀਤਾ ਜਾਂਦਾ ਹੈ ਕਿ ਇਥੇ 50-60 ਮਰੀਜ ਹਰ ਰੋਜ ਠੀਕ ਹੁੰਦੇ ਹਨ।

3. ਜਿਹੜੇ ਪਤੇ ਸਾਨੂੰ ਲਿਖਾਏ ਗਏ ਅਸੀਂ ਉਹਨਾਂ ਪਿੰਡਾਂ ਵਿੱਚ ਜਾਕੇ ਪੁੱਛ-ਗਿੱਛ ਕੀਤੀ । ਪਰ ਇਹ ਮਰੀਜ ਵੀ ਉਸੇ ਤਰਾਂ ਦੇ ਹੀ ਠੀਕ ਸਨ ਜਿਹੋ ਜਿਹੇ ਉਸਨੇ ਸਾਨੂੰ ਦਿਖਾਏ ਸਨ ਕੁਝ ਮਰੀਜਾ ਨੇ ਤਾ ਉਥੇ ਜਾਣ ਦਾ ਪਛਤਾਵਾ ਜ਼ਾਹਿਰ ਕੀਤਾ ।

4. ਆਪਣੇ ਪ੍ਰਚਾਰ ਲਈ ਕੁਝ ਵਿਅਕਤੀਆਂ ਨੂੰ ਤਿਆਰ ਕਰ ਲੈਣਾਂ ਕਿ ਉਹ ਇਹ ਕਹਿਣ ਕਿ ਉਹ ਉਥੇ ਠੀਕ ਹੋਏ ਹਨ ਕੋਈ ਔਖਾ ਕੰਮ ਨਹੀਂ ਸੀ । ਪਰ ਇਹ ਟੋਲਾ ਇਹ ਕੰਮ ਵੀ ਬਹੁਤੀ ਸਫਲਤਾ ਨਾਲ ਨਹੀ ਕਰ ਸਕਿਆ । ਕਿਉਂਕਿ ਪਹਿਲਾਂ ਤਾਂ ਜੋ ਕੇਸ ਔਰਤ ਨੇ ਸਾਨੂੰ ਲਿਆ ਕੇ ਦਿਖਾਏ ਉਹ 5% ਠੀਕ ਨਹੀਂ ਸਨ ਅਤੇ ਅਤੇ ਦੂਜਾ ਔਰਤ ਦੇ ਏਜੰਟ ਹੋਣ ਬਾਰੇ ਕੋਈ ਸ਼ੱਕ ਨਹੀਂ ਸੀ । ਏਸੇ ਤਰਾਂ ਅਸੀਂ ਪੰਡਿਤ ਵਲੋਂ ਲਿਖਾਏ ਪਤਿਆਂ ਤੇ ਜਦੋਂ ਪੁਛ-ਪੜਤਾਲ ਕੀਤੀ ਤਾਂ ਆਪਣੇ ਆਪ ਨੂੰ ਠੀਕ ਕਹਿਣ ਵਾਲਾ ਇਕੋ ਇੱਕ ਵਿਅਕਤੀ ਸੀ ਉਹ ਪੰਡਿਤ ਦੇ ਗੁਆਂਢ ਦਾ ਹੀ ਅਤੇ ਇਸ ਤਰ੍ਹਾਂ ਪੰਡਿਤ ਦਾ ਸਾਥੀ ਹੀ ਸਿੱਧ ਹੁੰਦਾ ਸੀ । ਜਦ ਕਿ ਆਉਣ ਵਾਲੇ ਅਨੇਕਾਂ ਸ਼ਰਧਾਲੂਆਂ ਵਿਚੋਂ ਹੋਰ ਕੋਈ ਆਪਣੇ ਠੀਕ ਬਾਰੇ ਨਹੀਂ ਸੀ ਕਹਿ ਸਕਿਆ।

5. ਟਾਂਗੇ ਵਾਲਿਆਂ ਅਤੇ ਉਥੋਂ ਦੇ ਦੁਕਾਨਦਾਰਾਂ ਵਲੋਂ ਜੋ ਠੀਕ ਹੋਣ ਬਾਰੇ ਜਵਾਬ ਦਿੱਤਾ ਜਾਦਾ ਸੀ ਅਜਿਹਾ ਜਵਾਬ ਉਨ੍ਹਾਂ ਵਲੋਂ ਦਿੱਤਾ ਜਾਣਾ ਸੁਭਾਵਿਕ ਹੀ ਸੀ ਕਿਉਂਕਿ ਉਹਨਾਂ ਦੀ ਰੋਟੀ ਰੋਜ਼ੀ ਉਥੇ ਆਉਣ ਵਾਲਿਆਂ ਦੇ ਸਿਰ ਤੇ ਹੀ ਚਲਦੀ ਸੀ ।

ਇਸ ਤਰਾਂ ਥੋੜੀ ਜਿਹੀ ਘੋਖਵੀਂ ਨਜਰ ਨਾਲ ਵੇਖਿਆਂ ਇਸ ਪ੍ਰਪੰਚ ਦੀ ਸਾਰੀ ਅਸਲੀਅਤ ਉਘੜਕੇ ਸਾਹਮਣੇ ਆ ਜਾਂਦੀ ਹੈ ।

ਕੈਂਬਾ ਦੇ ਬੂਟੇ ਪੱਤੇ ਲੋਕੀਂ ਉਝ ਵੀ ਖੁਰਕ ਵਾਸਤੇ ਰਗੜ ਕੇ ਲਗਾ ਲੈਂਦੇ ਹਨ। ਇਸ ਤਲਾਅ ਦੇ ਆਸ ਪਾਸ ਕੈਂਬਾ ਦੇ ਬੂਟੇ ਹੋਣ ਕਾਰਣ ਹੋ ਸਕਦਾ ਹੈ ਕਿਸੇ ਵਿਅਕਤੀ ਦੀ ਥੋੜੀ ਬਹੁਤ ਖਾਜ਼ ਨਹਾਉਣ ਨਾਲ ਦੂਰ ਹੋ ਗਈ ਹੋਵੇ ਪਰ ਸਾਰੀਆਂ ਬਿਮਾਰੀਆਂ ਕਿਵੇਂ ਵੀ ਦੂਰ ਨਹੀਂ ਹੋ ਸਕਦੀਆਂ । ਹੁਣ ਤਾਂ ਉਹ ਰੋਗੀ ਵੀ, ਜਿਹੜੇ ਚਮੜੀ ਦੇ ਰੋਗੀ ਨਹੀਂ, ਚਮੜੀ ਦਾ ਰੋਗ ਲੈ ਕੇ ਆਉਂਦੇ ਹਨ ਕਿਉਂ ਪਾਣੀ ਵਿਚ ਰੋਗੀਆਂ ਦੇ ਕਿਟਾਣੂ ਫੈਲ ਗਏ ਹਨ । ਇਸ ਤਰਾਂ ਹੁਣ ਚੰਗਾ ਭਲਾ ਬੰਦਾ ਵੀ ਰੋਗੀ ਹੋ ਕੇ ਮੁੜਦਾ ਹੈ । ਲੋਕਾਂ ਨੂੰ ਮੂਰਖ ਬਣਾ ਕੇ ਲੁਟਿਆ ਜਾ ਰਿਹਾ ਹੈ ।

ਅਸੀਂ ਸਰਕਾਰ ਤੋਂ ਮੰਗ ਕਰਦੇ ਹਾਂ ਕਿ ਉਹ ਆਪਣੀਆਂ ਜਾਣ ਬੁੱਝ ਕੇ ਬੰਦ ਕੀਤੀਆਂ ਅੱਖਾਂ ਖੋਹਲੇ ਅਤੇ ਲੋਕਾਂ ਦੀ ਸਿਹਤ ਦੀ ਰਖਿਆ ਕਰੇ ਅਤੇ ਉਹਨਾਂ ਨੂੰ ਚਲਾਕ ਲੋਕਾਂ ਦੀ ਲੁੱਟ ਤੋਂ ਬਚਾਵੇ । ਜੇ ਉਹ ਰੋਗੀਆਂ ਦਾ ਠੀਕ ਇਲਾਜ ਨਹੀਂ ਕਰ ਸਕਦੀ ਤਾਂ ਘੱਟੋ-ਘੱਟ ਉਹਨ੍ਹਾਂ ਨੂੰ ਹੋਰ ਰੋਗੀ ਬਣਨੋਂ ਬਚਾਵੇ ।



# ਬਹਿਕ ਬੋਦਲੇ ਦੀ ਦੇਵੀ

ਲਸ਼ਮੀਰ ਸਿੰਘ ਰਾਏ

ਸਦੀਆਂ ਤੋਂ ਹਜ਼ਾਰਾਂ ਦੇਵ ਪੁਰਸ਼ ਮਨੁੱਖਤਾ ਨੂੰ ਅਗਿਆਨਤਾ ਦੇ ਹਨੇਰੇ ਵਿੱਚ ਰਖ ਰਹੇ ਹਨ । ਅੱਜ ਵੀ ਲੱਗਭੱਗ ਹਰ ਸ਼ਹਿਰ ਤੇ ਪਿੰਡ ਵਿੱਚ ਕੋਈ ਨਾ ਕੋਈ ਨਿੱਕਾ ਵੱਡਾ ਦੇਵ ਪੁਰਸ਼ (ਪਖੰਡੀ) ਮਿਲ ਹੀ ਜਾਂਦਾ ਹੈ । ਜੇ ਇਹਨਾਂ ਦੇਵ ਪੁਰਸ਼ਾਂ ਦੀ ਵਿਗਿਆਨਿਕ ਪੜਤਾਲ ਕੀਤੀ ਜਾਵੇ ਤਾਂ ਹੈਰਾਨਕੁੰਨ ਨਤੀਜੇ ਨਿਕਲਦੇ ਹਨ । ਅਜਿਹੀ ਇੱਕ ਦੇਵੀ ਦੀ ਕਹਾਣੀ ਬੜੀ ਦਿਲਚਸਪ ਅਤੇ ਰੌਚਕ ਹੈ । ਦੇਵੀ ਬਣਨ ਤੋਂ ਪਹਿਲਾਂ ਇਹ ਅਤੇ ਇਸਦਾ ਪਤੀ ਕੀ ਕੰਮ ਕਰਦੇ ਸਨ, ਇਹ ਜਾਣਕੇ ਤੁਸੀਂ ਦੰਗ ਰਹਿ ਜਾਓਗੇ । ਪਿੰਡ ਬਹਿਕ ਬੋਦਲਾ ਜ਼ਿਲ੍ਹਾ ਫਿਰੋਜ਼ਪੁਰ ਦੀ ਇਹ ਦੇਵੀ ਵੀਰਾਂ ਬਾਈ ਪਿੰਡ ਵਿੱਚ ਲੋਕਾਂ ਦੀ ਲੁੱਟ ਕਰ ਰਹੀ ਹੈ । ਇਹ ਦੇਵੀ ਹਫਤੇ ਦੇ ਹਰ ਵੀਰਵਾਰ ਤੇ ਮੰਗਲਵਾਰ ਨੂੰ ਰਾਤ ਨੂੰ ਚੌਕੀ ਭਰਦੀ ਹੈ । ਇਹ ਚੌਕੀ ਭਰਨ ਸਮੇਂ ਸਿਰ ਘੁਕਾ ਕੇ ਦੇਵੀਆਂ ਤੇ ਦੇਵਤਿਆਂ ਦੀਆਂ ਤਸਵੀਰਾਂ ਅੱਗੇ ਧੂਪ ਬੱਤੀ ਕਰਦੀ ਹੈ । ਇਹ ਆਪਣੀ ਲੰਮੀ ਜੀਭ ਕੱਢ ਕੇ, ਡਰਾਉਣੀਆਂ ਅੱਖਾਂ ਦਿਖਾਕੇ ਅਤੇ ਭੌਂਇ ਤੇ ਜਾਂ ਕਿਸੇ ਦੁਖੀਏ ਸਵਾਲੀ ਦੀ ਪਿੱਠ ਤੇ ਚਿਮਟੇ ਮਾਰ ਮਾਰ ਕੇ ਹਾਜ਼ਰ ਲੋਕਾਂ ਵਿਚ ਦਹਿਸ਼ਤ ਦਾ ਮਹੌਲ ਪੈਦਾ ਕਰਦੀ ਹੈ । ਫਿਰ ਇਹ ਧਮਕੀਆਂ ਦਿੰਦੀ ਹੈ ਕਿ ਅਮਕੇ ਜਾਂ ਫਲਾਣੇ ਵਿਅਕਤੀ ਨੇ ਜੇ ਮਾਤਾ ਦੇ ਮੰਦਰ ਆ ਕੇ ਅਮਕੀ ਜਾਂ ਫਲਾਣੀ ਚੀਜ਼ ਭੇਟ ਨਾ ਕੀਤੀ ਤਾਂ ਉਸਦਾ ਸਭ ਕੁਝ ਨਾਸ਼ ਹੋ ਜਾਵੇਗਾ ਜੇ ਕੋਈ ਵਿਅਕਤੀ ਕਿਸੇ ਹੋਰ ਥਾਂ ਤੋਂ ਆਪਣਾ ਇਲਾਜ ਕਰਾਉਣ ਵਾਸਤੇ ਜਾਂਦਾ ਹੋਵੇ ਤਾਂ ਉਸ ਵਿਅਕਤੀ ਦੇ ਹਾਜ਼ਰ ਨਾ ਹੋਣ ਦੇ ਬਾਵਜੂਦ ਵੀ ਇਹ ਦੇਵੀ ਕਹਿ ਦਿੰਦੀ ਹੈ ਕਿ ਜੇ ਉਹ ਮੇਰੇ ਪਾਸ ਆ ਜਾਵੇ ਤਾਂ ਮੈਂ ਉਸਦਾ ਦੁੱਖ ਦੂਰ ਕਰ ਦੇਵਾਂਗੀ । ਇਸ ਤਰ੍ਹਾਂ ਸ਼ਰਧਾਲੂਆਂ ਦੁਆਰਾ ਉਸ ਦੁਖੀ ਤਕ ਗਲ ਪਹੁੰਚ ਜਾਂਦੀ ਹੈ । ਅਜਿਹੀਆਂ ਅਨੇਕਾਂ ਉਦਾਹਰਣਾਂ ਹਨ । ਇਸੇ ਤਰ੍ਹਾਂ ਇਸਨੇ ਪਿੰਡ ਦੇ ਇੱਕ ਨਿਰਧਨ ਵਿਅਕਤੀ ਹੁਕਮ ਸਿੰਘ ਦੇ ਲੜਕੇ ਢੋਲੀ ਨੂੰ ਜਿੰਨ ਭੂਤ ਕੱਢਣ ਲਈ ਬੁਲਾਇਆ ਸੀ । ਦੇਵੀ ਨੇ ਇਸ 17-18 ਸਾਲ ਦੇ ਢੋਲੀ ਦੀ ਪਿੱਠ ਤੇ ਚਿਮਟੇ ਮਾਰ ਮਾਰ ਕੇ ਸੋਜਾਂ ਪਾ ਦਿੱਤੀਆਂ । ਜਦ ਉਸਨੇ ਚੀਕ ਚੀਕ ਕੇ ਕਿਹਾ-"ਹਾਏ ਮਾਂ ! ਮੈਨੂੰ ਬਚਾ ਲੈ ।" ਤਾਂ ਫਿਰ ਵੀ ਦੇਵੀ ਚਿਮਟੇ ਮਾਰਨੋਂ ਨਾ ਟਲੀ । ਉਹ ਲੜਕਾ ਬੇਹੋਸ਼ ਹੋ ਗਿਆ ਜਿਸਦਾ ਪਿੱਛੋਂ ਡਾਕਟਰੀ ਇਲਾਜ ਕਰਵਾਇਆ ਗਿਆ । ਨਹੀਂ ਤਾਂ ਦੇਵੀ ਨੇ ਉਸਨੂੰ ਮੌਤ ਦੇ ਮੂੰਹ ਵਿਚ ਪਾ ਦਿੱਤਾ ਸੀ । ਇਹ ਲੜਕਾ ਕਈ ਸਾਲਾਂ ਦਾ ਮਾਨਸਿਕ ਰੋਗੀ ਸੀ । ਦੇਵੀ ਨੇ ਇਸ ਲੜਕੇ ਨੂੰ ਚਿਮਟਾ ਲਾਉਣ ਬਦਲੇ ਸੱਤ ਸੌ ਰੁਪਏ ਦਾ ਹਰਮੋਨੀਅਮ, ਅੱਸੀ ਰੁਪਏ ਦਾ ਸੂਟ, ਇੱਕੀ ਰੁਪਏ ਦਾ ਹਾਰ, ਇਕ ਮੁਰਗੀ ਅਤੇ ਇਕ ਪੰਜ ਸੌ ਦੀ ਪਾਲਕੀ ਆਦਿ ਸਮਾਨ ਵਾਰੀ ਵਾਰੀ ਮੰਗਾ ਕੇ ਮੰਦਰ ਵਿਚ ਭੇਟ ਕਰਵਾਇਆ ਸੀ । ਇਥੋਂ ਤਕ ਕਿ ਦੇਵੀ ਦੇ ਇੱਕ ਪੁਜਾਰੀ ਦਰਸ਼ਨ ਲਾਲ ਦੁਕਾਨਦਾਰ ਨੇ ਇਹ ਸਮਾਨ ਉਧਾਰ ਲੈਣ ਦਾ ਪ੍ਰਬੰਧ ਵੀ ਕਰਵਾ ਦਿੱਤਾ, ਕਿਉਂਕਿ ਹੁਕਮ ਸਿੰਘ ਕੋਲ ਨਗਦ ਦੇਣ ਵਾਸਤੇ ਪੈਸੇ ਨਹੀਂ ਸਨ । ਇਸ ਤਰ੍ਹਾਂ ਜਿੱਥੇ ਇਹ ਦੇਵੀ ਲੋਕਾਂ ਦੀ ਆਰਥਿਕ ਲੁੱਟ ਕਰ ਰਹੀ ਸੀ, ਉੱਥੇ ਇਹ ਲੋਕਾਂ ਨੂੰ ਵਹਿਮਾਂ ਭਰਮਾਂ ਵਿਚ ਵੀ ਪਾ ਰਹੀ ਸੀ ।

ਜਦ ਇਸ ਦੇਵੀ ਬਾਰੇ ਰੈਸ਼ਨਲਿਸਟ ਸੁਸਾਇਟੀ ਪੰਜਾਬ ਦੇ ਮੈਂਬਰ ਨੂੰ ਪਤਾ ਲੱਗਿਆ ਤਾਂ ਰੈ: ਸੁ: ਪੰ: ਬ੍ਰਾਂਚ ਜਲਾਲਾਬਾਦ (ਪੱਛਮੀ) ਦੇ ਸਕੱਤਰ ਸ੍ਰੀ ਰਾਮ ਕਿਸ਼ਨ, ਲਸ਼ਮੀਰ ਸਿੰਘ ਰਾਏ (ਲੇਖਕ) ਅਤੇ ਜਰਨੈਲ ਸਿੰਘ ਨੂੰ ਇਸ ਦੇਵੀ ਦੀ ਵਿਗਿਆਨਿਕ ਪੜਤਾਲ ਕਰਨ ਲਈ ਕਿਹਾ ਗਿਆ । ਅਸਾਂ 5-6-86 ਦੀ ਸ਼ਾਮ ਨੂੰ ਬਹਿਕ ਬੋਦਲਾ ਵਿਖੇ ਹੱਥ-ਸਫਾਈ ਦਾ ਖੇਲ ਕੀਤਾ । ਅਸਾਂ ਹੱਡੀਆਂ ਨੂੰ ਅੱਗ ਲਗਾ ਕੇ ਲੋਕਾਂ ਨੂੰ ਸਮਝਾਇਆ ਕਿ ਦੁਨੀਆਂ ਭਰ ਦੇ ਕਿਸੇ ਵੀ ਗੁਰੂ, ਪੀਰ, ਫ਼ਕੀਰ, ਸੰਤ, ਮਹਾਤਮਾ, ਦੇਵੀ ਜਾਂ ਦੇਵਤੇ ਕੋਲ ਅਧਿਆਤਮਕ ਅਲੌਕਿਕ, ਰੱਬੀ ਜਾਂ ਗੈਬੀ ਸ਼ਕਤੀ ਨਹੀਂ ਹੁੰਦੀ । ਇਹ ਸਾਰੇ ਦੇਵ ਪੁਰਸ਼ ਆਪਣੇ ਕੋਲ ਕਿਸੇ ਗਬੀ ਸ਼ਕਤੀ ਹੋਣ ਦਾ ਦਾਅਵਾ ਕਰਦੇ ਹਨ, ਪਰ ਇਹ ਸਾਡੀ ਵਿਗਿਆਨਿਕ ਪੜਤਾਲ ਦੇ ਸਾਹਮਣੇ ਠਹਿਰ ਨਹੀਂ ਸਕਦੇ । ਜੇ ਇਹਨਾਂ ਕੋਲ ਅਲੌਕਿਕ ਸ਼ਕਤੀ ਹੁੰਦੀ ਤਾਂ ਕਿਸੇ ਇੱਕ ਨੇ ਤਾਂ ਸਾਡਾ ਇੱਕ ਲੱਖ ਦਾ ਇਨਾਮ ਜਿਤ ਲਿਆ ਹੁੰਦਾ । ਜਿਹਨਾਂ ਜਿੰਨਾਂ ਭੂਤਾਂ ਨੂੰ ਇਹ ਆਪਣੇ ਵੱਸ ਵਿਚ ਕਰਨ ਦੇ ਦਾਅਵੇ ਕਰਦੇ ਹਨ, ਇਸ

ਬ੍ਰਹਿਮੰਡ ਵਿੱਚ ਉਹਨਾਂ ਜਿੰਨਾਂ ਭੂਤਾਂ ਦੀ ਹੋਂਦ ਹੁੰਦੀ ਹੀ ਨਹੀਂ ।

ਅਸਾਂ ਲੋਕਾਂ ਨੂੰ ਅਪੀਲ ਕੀਤੀ ਕਿ ਤੁਸੀਂ ਇਹਨਾਂ ਪਾਖੰਡੀਆਂ ਕੋਲ ਸਾਡਾ ਸੁਨੇਹਾ ਲੈ ਕੇ ਜਾਓ । ਅਸਾਂ ਐਲਾਨ ਕੀਤਾ ਕਿ ਜੇ ਕੋਈ ਧੋਖੇ ਵਾਲੀਆਂ ਹਾਲਤਾਂ ਬਿਨਾਂ ਕਰਿਸ਼ਮਾ ਜਾਂ ਕਰਾਮਾਤ ਦਿਖਾਵੇ ਤਾਂ ਅਸੀਂ ਉਸਨੂੰ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵੱਲੋਂ ਇੱਕ ਲੱਖ ਰੁਪਏ ਦਾ ਇਨਾਮ ਦੇਵਾਂਗੇ । ਪਰ ਅਸੀਂ ਕਿਸੇ ਦੀ ਪਰਖ ਸੁਸਾਇਟੀ ਦੀਆਂ ਸ਼ਰਤਾਂ ਮੁਤਾਬਕ ਕਰਾਂਗੇ । ਅਸੀਂ ਰਾਤ ਨੂੰ ਪੁੱਛ ਲੈਣ ਦੇ ਦੇ ਬਹਾਨੇ ਦੇਵੀ ਦੇ ਘਰ ਵਿਚ ਬਣਾਏ ਮੰਦਰ ਗਏ । ਰਾਮ ਕਿਸ਼ਨ ਨੇ ਪੁੱਛ ਲੈਣ ਵਾਸਤੇ ਸਵਾ ਰੁਪਏ ਦੀ ਥਾਂ ਸਿਰਫ਼ ਤੇਰ੍ਹਾਂ ਪੈਸੇ ਦਾ ਕਣ ਪਾਇਆ, ਜਿਸ ਦਾ ਦੇਵੀ ਨੂੰ ਕੋਈ ਪਤਾ ਨਾ ਲੱਗਿਆ ਕਿ ਕਣ ਪੂਰਾ ਹੈ ਜਾਂ ਨਹੀਂ । ਅਸੀਂ ਉੱਥੇ ਪਹੁੰਚੇ ਹੀ ਸਾਂ ਕਿ ਦੇਵੀ ਦੇ ਪੁਜਾਰੀ ਗੁਰਦੇਵਸਿੰਘ (ਸਰਕਾਰੀ ਹਾਈ ਸਕੂਲ, ਬਹਿਕ ਬੋਦਲਾ ਦਾ ਪੀਅਨ) ਨੇ ਉੱਚੀ ਤੇ ਲੰਮੀ ਆਵਾਜ਼ ਵਿਚ ਕਿਹਾ "ਹੇਮਾਤਾ ਇਹ ਕੀ ਭਾਣਾ ਵਰਤ ਗਿਆ ਏ । ਤੇਰੇ ਦਰ ਤੇ ਕੋਈ ਦੁਸ਼ਮਨ ਸਵਾਲੀ ਬਣਕੇ ਆਇਆ ਏ" । ਇਸ ਤੋਂ ਪਹਿਲਾਂ ਕਿ ਦੇਵੀ ਕੋਈ ਜਵਾਬ ਦੇਂਦੀ, ਗੁਰਦੇਵ ਸਿੰਘ ਨੇ ਦੋ ਬੰਦ ਗਾਏ । ਇਹਨਾਂ ਵਿੱਚੋਂ ਕੁਝ ਸਤਰਾਂ ਇਹ ਹਨ ।

"ਤੇਰੇ ਦਰ ਤੇਦੁਸ਼ਮਨ ਆਇਆ ਸਵਾਲੀ ਬਣ ਕੇ ਮਾਤਾ ਜੀ" । "ਕਿਸੇ ਦੁਸਮਨ ਦਾ ਜ਼ੋਰ ਨਹੀਂ ਚਲਣਾ ਮਾਤਾ ਦੇ ਦੁਆਰੇ ਆਣਕੇ" "ਲੁੱਕਿਆ ਨਾ ਸ਼ਖ਼ਸ ਕੋਈ ਰਹਿਣਾ ਮਾਤਾ ਦੇ ਦੁਆਰੇ ਆਣਕੇ "ਖ਼ੂਨ ਦੀਆਂ ਨਦੀਆਂ ਵਹਾਈ ਜਾਵੇਗੀ ਕਾਲਕਾ ।" "ਨਰਕਾਂ ਨੂੰ ਜਾਣਗੇ ਸਭ ਦੁਸ਼ਮਨ ਤੇਰੇ ਮਾਤਾ ਜੀ ।"

ਇਹਨਾਂ ਬੰਦਾ ਦੇ ਗਾਉਣ ਸਮੇਂ ਦੇਵੀ ਢੋਲਕ, ਛੈਣੇ ਤੇ ਹਾਰਮੋਨੀਅਮ ਦੇ ਸੁਰਤਾਲ ਅਨੁਸਾਰ ਸਿਰ ਘੁਕਾ ਰਹੀ ਸੀ । ਫਿਰ ਦੁਬਾਰਾ ਗੁਰਦੇਵ ਸਿੰਘ ਨੇ ਮਾਤਾ ਤੋਂ ਪੁੱਛਿਆ । "ਹੇ ਮਾਂ । ਤੇਰੇ ਦਰ 'ਤੇ ਦੁਸ਼ਮਨ ਸਵਾਲੀ ਬਣ ਕੇ ਆਏ ਹਨ ।"

ਦੇਵੀ ਮਾਤਾ ਗਰਜ ਕੇ ਬੋਲੀ "ਬੱਚੂ । ਤੂੰ ਇਹਨਾਂ ਨਾਲ ਆਪ ਹੀ ਨਜਿੱਠ ਲੈ । ਮੇਰੀ ਕੀ ਲੋੜ ਹੈ ? ਤੇਰਾ ਕੋਈ ਕੀ ਕਰ ਲਊ ?"

ਇਸ ਤੋਂ ਬਾਅਦ ਕਣ ਪਾਉਣ ਵਾਲੇ ਰਾਮ ਕਿਸ਼ਨ ਨੂੰ ਬੁਲਾਇਆ ਗਿਆ । ਉਸਨੇ ਕਿਹਾ ਕਿ ਮੇਰੀ ਦਾਦੀ ਨੂੰ ਕਸਰ ਹੈ । ਉਸਦੀ ਪੁੱਛ ਲੈਣੀ ਹੈ । ਦੇਵੀ ਫਿਰ ਦੁਬਾਰਾ ਉੱਚੀ ਆਵਾਜ਼ ਵਿਚ ਗਰਜ਼ ਕੇ ਬੋਲੀ "ਤੇਰੀ ਹਿੰਮਤ ਕਿਵੇ ਪਈ ਇੱਥੇ ਆਣਦੀ । ਰਾਮ ਕਿਸ਼ਨ ਨੇ ਕਿਹਾ ਕਿ ਮੇਰੀ ਤਾਂ ਅਰਜ਼ ਹੈ ਜੇ ਸੁਣ ਲਓ ਤਾਂ ਠੀਕ ਹੈ । ਪਰ ਦੇਵੀ ਹਾਲੇ ਵੀ ਬੱਦਲੀ ਵਾਂਗ ਕੜਕ ਰਹੀ ਸੀ, "ਤੂੰ ਸਟੇਜ ਤੇ ਕੀ ਕਹਿੰਦਾ ਸੀ?"

"ਇਹੋ ਕਿ ਜੇ ਕੋਈ ਕਰਾਮਾਤ ਜਾਂ ਕਰਿਸ਼ਮਾ ਦਿਖਾਏ ਤਾਂ ਅਸੀਂ ਉਸਨੂੰ ਇੱਕ ਲੱਖ ਦਾ ਇਨਾਮ ਦੇਵਾਂਗੇ ।"

ਦੇਵੀ ਨੇ ਕਿਹਾ, "ਬੱਚੂ। ਸਵੇਰੇ ਇਸ ਪਿੰਡ ਵਿਚੋ ਤੇਰੀ ਲਾਸ਼ ਜਾਏਗੀ ।"

"ਮਾਤਾ ਜੀ ਸਾਡੀ ਸੁਸਾਇਟੀ ਫ਼ਿਰ ਵੀ ਤਹਾਨੂੰ ਇੱਕ ਲੱਖ ਦਾ ਇਨਾਮ ਦੇਵੇਗੀ । ਜੇ ਤੁਸੀਂ ਜਾਦੂ ਮੰਤਰ ਨਾਲ ਮੇਰੀ ਇੱਕ ਉਗਲ ਵੀ ਕੱਟ ਦਿਓ ਤਾਂ ਫਿਰ ਵੀ ਸਾਡਾ ਇਨਾਮ ਜਿੱਤ ਸਕਦੇ ਹੋ । ਮੇਰੀ ਜੇਬ ਵਿੱਚ ਇੱਕ ਕਾਗਜ਼ ਹੈ । ਇਸ ਤੋਂ ਇੱਕ ਲਾਇਨ ਵੀ ਬਿਨਾਂ ਦੇਖੇ ਪੜ੍ਹ ਦਿਓ ਤਾਂ ਵੀ ਅਸੀਂ ਇਹ ਇਨਾਮ ਦੇਵਾਗੇ ।"

"ਤੂੰ ਕੌਣ ਹੁੰਦੈਂ ਮੈਨੂੰ ਵੰਗਾਰਨ ਵਾਲਾ ?"

ਫਿਰ ਮੈਨੂੰ ਵੀ ਕਹਿਣਾ ਪਿਆ, "ਮਾਤਾ ਜੀ । ਇਸ ਦੀ ਗੱਲ ਦਾ ਜਵਾਬ ਦਿਓ । ਜੇ ਤੁਸਾਂ ਸਾਡੀ ਪੁੱਛ ਨਹੀਂ ਕੱਢਣੀ ਤਾਂ ਤੁਹਾਡੀ ਮਰਜ਼ੀ ।"

ਹੁਣ ਦੇਵੀ ਸ਼ਾਂਤ ਹੋ ਗਈ ਸੀ ਤੇ ਹੋਲੀ ਜਿਹੀ ਬੋਲੀ, " ਤੁਹਾਡੀ ਪੁੱਛ ਮੰਗਲਵਾਰ ਕੱਢੀ ਜਾਵੇਗੀ ।" ਪਰ ਦੇਵੀ ਨੂੰ ਪਤਾ ਨਾ ਲੱਗਿਆ ਕਿ ਰਾਮ ਕਿਸ਼ਨ ਦੀ ਦਾਦੀ ਤਾਂ ਕਾਫੀ ਸਮਾਂ ਪਹਿਲਾਂ ਮਰ ਚੁੱਕੀ ਹੈ ।

ਪਹਿਲਾਂ ਦੇਵੀ ਸ਼ੇਰ ਵਾਂਗ ਗੱਜ ਕੇ ਬੋਲਦੀ ਰਹੀ ਸੀ । ਸਾਡੇ ਨਾਲ ਗਏ ਕੁਲਵੰਤ ਸਿੰਘ ਜੋ ਸੁਸਾਇਟੀ ਦਾ ਮੈਂਬਰ ਨਹੀਂ ਹੈ, ਨੇ ਦੱਸਿਆ ਕਿ ਉਹ ਦੇਵੀ ਤੋਂ ਡਰ ਕੇ ਉੱਥੋਂ ਭੱਜਣ ਹੀ ਲੱਗਿਆ ਸੀ । ਉਸਨੂੰ ਉਸ ਸਮੇਂ ਕੁਝ ਹੌਸਲਾ ਹੋ ਗਿਆ ਜਦ ਅਸਾਂ ਦੇਵੀ ਨੂੰ ਚੁਣੌਤੀ ਦੇ ਕੇ ਸ਼ਾਂਤ ਹੋਣ ਲਈ ਮਜ਼ਬੂਰ ਕਰ ਦਿੱਤਾ ।

ਇਸ ਤੋਂ ਇੱਕ ਤਿੰਨ ਬਾਅਦ ਅਸਾਂ ਪੰਚਾਇਤ ਇਕੱਠੀ ਕੀਤੀ ਅਤੇ ਦੇਵੀ ਦੇ ਪਾਖੰਡਾਂ ਤੋਂ ਜਾਣੂ ਕਰਵਾਇਆ ।



ਪੰਚਾਇਤ ਇਹ ਗੱਲ ਮੰਨ ਗਈ ਕਿ ਹੁਕਮ ਸਿੰਘ ਨੇ ਜੋ ਲਗਭਗ ਡੇਢ ਹਜ਼ਾਰ ਰੁਪਏ ਦਾ ਸਮਾਨ ਦੇਵੀ ਨੂੰ ਭੇਟ ਕੀਤਾ ਸੀ, ਉਹ ਵਾਪਸ ਕਰਵਾਇਆ ਜਾਵੇਗਾ । ਇਸ ਸਮੇਂ ਪਿੰਡ ਦਾ ਭਾਈ ਹਰਭਜਨ ਸਿੰਘ ਵੀ ਪੰਚਾਇਤ ਵਿਚ ਬੈਠਾ ਸੀ । ਸਰਪੰਚ ਹਜ਼ਾਰਾ ਸਿੰਘ ਨੇ ਵਿਅੰਗ ਨਾਲ ਹੱਸਦਿਆਂ ਉਸ ਵੱਲ ਇਸ਼ਾਰਾ ਕਰਕੇ ਕਿਹਾ, "ਭਾਈ ਜੀ ਵੀ ਕਈ ਦਿਨ ਦੇਵੀ ਦੇ ਡੇਰੇ ਹਰਮੋਨੀਅਮ ਤੇ ਢੋਲਕ ਵਜਾਉਂਦਾ ਰਿਹਾ ਸੀ ।" ਇਸ ਦਾ ਕਾਰਣ ਪੁੱਛਣ ਨਾਲ ਸਾਨੂੰ ਪਤਾ ਲਗਿਆ ਕਿ ਇੱਕ ਦਿਨ ਹਰਮੋਨੀਅਮ ਵਜਾਉਣ ਵਾਲਾ ਕੋਈ ਵਿਅਕਤੀ ਦੇਵੀ ਨੂੰ ਨਾ ਮਿਲਿਆ ਉਸ ਨੇ ਪਿੰਡ ਦੇ ਭਾਈ ਜੀ ਨੂੰ ਬੁਲਾ ਲਿਆ । ਪਰ ਉਸਨੇ ਉਸ ਸਮੇਂ ਸ਼ਰਾਬ ਪੀਤੀ ਹੋਈ ਸੀ । ਜਦ ਦੇਵੀ ਨੂੰ ਪਤਾ ਲੱਗਿਆ ਤਾਂ ਉਸਨੇ ਕਿਹਾ, "ਤੂੰ ਮੇਰੇ ਮੰਦਰ ਆ ਕੇ ਸੱਤ ਚੌਕੀਆਂ ਹਰਮੋਨੀਅਮ ਵਜਾ, ਤਾਂ ਤੈਨੂੰ ਮਾਫ਼ ਕਰਾਂਗੀ । ਨਹੀਂ ਤਾਂ ਤੇਰਾ ਸਭ ਕੁਝ ਨਸ਼ਟ ਕਰ ਦਿਆਂਗੀ ।"

ਭਾਈ ਜੀ ਨੇ ਸਾਨੂੰ ਦੱਸਿਆ ਕਿ ਉਹ ਚਾਰ ਚੌਕੀਆਂ ਤਾਂ ਉੱਥੇ ਜਾ ਕੇ ਹਰਮੋਨੀਅਮ ਵਜਾਉਂਦਾ ਰਿਹਾ ਸੀ, ਪਰ ਇਹ ਸੋਚ ਕੇ ਕਿ ਦੇਵੀ ਮੇਰਾ ਕੀ ਕਰ ਲਊ, ਉਸਨੇ ਸੱਤ ਚੌਕੀਆਂ ਭਰਨ ਤੋਂ ਇਨਕਾਰ ਕਰ ਦਿੱਤਾ ਤੇ ਦੇਵੀ ਉਸਦਾ ਕੋਈ ਨੁਕਸਾਨ ਨਾ ਕਰ ਸਕੀ ।

ਇਸ ਤੋਂ ਬਾਅਦ ਅਸੀਂ ਮੰਗਲਵਾਰ 10-6-1986 ਦੀ ਰਾਤ ਨੂੰ ਪੰਚਾਇਤ ਲੈ ਕੇ ਦੇਵੀ ਤੋਂ ਹੁਕਮ ਸਿੰਘ ਦਾ ਸਮਾਨ ਵਾਪਸ ਕਰਵਾਉਣ ਵਾਸਤੇ ਗਏ । ਉੱਥੇ ਅਸਾ ਲੋਕਾਂ ਦੇ ਸਾਹਮਣੇ ਦੇਵੀ ਨੂੰ ਚਣੌਤੀ ਦੇਣੀ ਸੀ ਤਾਂ ਕਿ ਉਸਦੇ ਪਾਖੰਡ ਦਾ ਭਾਂਡਾ ਚੁਰਸਤੇ ਵਿਚ ਭੰਨਿਆ ਜਾ ਸਕੇ । ਇਹ ਕੁਝ ਦੇਖਣ ਅਤੇ ਸੁਣਨ ਵਾਸਤੇ ਦੋ ਸੌ ਤੋਂ ਵਧ ਲੋਕ ਇਕੱਠੇ ਹੋ ਚੁੱਕੇ ਸਨ । ਦੇਵੀ ਅੰਦਰੋਂ ਬਾਹਰ ਨਾ ਆਈ, ਪਰ ਉਸਦੇ ਪੁਜਾਰੀ ਗੁਰਦੇਵ ਸਿੰਘ ਨੇ ਕਿਹਾ ਕਿ ਸਾਡੀ ਦੇਵੀ ਕੋਲ ਕੋਈ ਅਜਿਹੀ ਸ਼ਕਤੀ ਨਹੀਂ, ਜਿਸਦੀ ਤੁਸੀਂ ਪਰਖ ਕਰਨਾ ਚਾਹੁੰਦੇ ਹੋ । ਅਸਾਂ ਉੱਥੇ ਹਾਜ਼ਰ ਲੋਕਾਂ ਨੂੰ ਕਿਹਾ ਕਿ ਭੂਤ ਪ੍ਰੇਤ ਵਹਿਮ ਭਰਮ ਹੀ ਹੁੰਦੇ ਹਨ । ਇਹਨਾਂ ਦੀ ਕੋਈ ਹੋਂਦ ਨਹੀਂ ਹੁੰਦੀ । ਨਾ ਹੀ ਕਿਸੇ ਸੰਤ ਮਹਾਤਮਾ ਕੋਲ ਕੋਈ ਰੱਬੀ ਸ਼ਕਤੀ ਹੁੰਦੀ ਹੈ । ਸਭ ਪਾਖੰਡੀ ਅਤੇ ਲੁਟੇਰੇ ਹੁੰਦੇ ਹਨ । ਜਦ ਅਸੀ ਹੁਕਮ ਸਿੰਘ ਦਾ ਸਮਾਨ ਵਾਪਸ ਕਰਨ ਲਈ ਕਿਹਾ ਤਾਂ ਪੁਜਾਰੀਆਂ ਨੇ ਪੂਰਾ ਹੰਗਾਮਾ ਕਰਨ ਦੀ ਕੋਸ਼ਿਸ਼ ਕੀਤੀ । ਕਾਫ਼ੀ ਤੂੰ ਤੂੰ...ਮੈਂ ਮੈਂ ਹੋ ਗਈ ਪਰ ਪੰਚਾਇਤ ਨੇ ਲੜਾਈ ਝਗੜਾ ਨਾ ਹੋਣ ਦਿੱਤਾ । ਝਗੜੇ ਦਾ ਕਾਰਨ ਇਹ ਬਣ ਗਿਆ ਸੀ ਕਿ ਹੁਕਮ ਸਿੰਘ ਬਿਮਾਰ ਹੋਣ ਕਰਕੇ ਮੌਕੇ 'ਤੇ ਹਾਜ਼ਰ ਨਹੀਂ ਸੀ । ਪੁਜਾਰੀਆਂ ਨੇ ਕਿਹਾ ਕਿ ਜੇ ਉਹ ਆਪ ਸਮਾਨ ਮੰਗੇਗਾ ਤਾਂ ਵਾਪਸ ਕਰਾਂਗੇ । ਫਿਰ ਸਵੇਰੇ ਪੰਚਾਇਤ ਨੇ ਉਸਨੂੰ ਭੇਜ ਕੇ ਸਮਾਨ ਵਾਪਸ ਕਰਵਾ ਲਿਆ ।

ਲੋਕਾਂ ਦਾ ਕਹਿਣਾ ਹੈ ਕਿ ਇਹ ਦੇਵੀ ਕੁਝ ਕੁ ਮਹੀਨੇ ਪਹਿਲਾਂ ਪ੍ਰਗਟ ਹੋਈ ਸੀ । ਇਸ ਤੋਂ ਪਹਿਲਾਂ ਇਸ ਦਾ ਪਤੀ ਬੰਤ ਸਿੰਘ ਅਤੇ ਇਹ ਦੰਪਤੀ ਜੋੜਾ ਪਿੰਡ ਵਿਚ ਲਗਾਤਾਰ ਦੋ ਸਾਲ ਰੂੜੀ ਮਾਰਕਾ ਸ਼ਰਾਬ ਵੇਚਦੇ ਰਹੇ ਹਨ । ਇਸ ਪਿੰਡ ਵਿੱਚ ਆਉਣ ਤੋਂ ਪਹਿਲਾਂ ਬੰਤ ਸਿੰਘ ਪਿੰਡ ਮਹਾਲਮ (ਚੱਕ ਬਲੋਚਾਂ—ਜ਼ਿਲ੍ਹਾ ਫਿਰੋਜ਼ਪੁਰ) ਵਿਚ ਸ਼ਰਾਬ ਬਣਾ ਕੇ ਵੇਚਦਾ ਸੀ । ਲੋਕ ਹੈਰਾਨ ਸਨ ਕਿ ਇਹਨਾਂ ਵਿਚ ਦੇਵੀ ਸ਼ਕਤੀ ਕਿਵੇਂ ਆ ਗਈ ਹੈ ? ਹੁਣ ਬਹਿਕ ਬੋਦਲੇ ਦੇ ਸੂਝਵਾਨਾਂ ਦਾ ਕਹਿਣਾ ਹੈ ਕਿ ਬੰਤ ਸਿੰਘ ਸੰਤ ਬਣ ਕੇ ਘਰੋਂ ਲਾਪਤਾ ਹੀ ਰਹਿੰਦਾ ਹੈ ਤੇ ਦੇਵੀ ਨੇ ਗੁਰਦੇਵ ਸਿੰਘ ਤੇ ਦਰਸ਼ਨ ਲਾਲ ਨੂੰ ਆਪਣੇ ਏਜੰਟ ਬਣਾ ਕੇ ਰੱਖਿਆ ਹੋਇਆ ਹੈ । ਇਹਨਾਂ ਏਜੰਟਾਂ ਨੇ ਦੇਵੀ ਦੇ ਮੰਦਰ ਵਾਸਤੇ ਲੋਕਾਂ ਤੋਂ ਛੇ ਹਜਾਰ ਰੁਪਏ ਦਾਨ ਇਕੱਠਾ ਕੀਤਾ ਸੀ, ਜੋ ਬੰਤ ਸਿੰਘ ਲੈ ਕੇ ਘਰੋ ਫ਼ਰਾਰ ਹੋ ਗਿਆ ਸੀ । ਉਹ ਲਗਭਗ ਤਿੰਨ ਮਹੀਨੇ ਲਾਪਤਾ ਰਹਿਣ ਬਾਅਦ ਅਗਸਤ ਦੇ ਦੂਜੇ ਹਫ਼ਤੇ ਵਾਪਸ ਆਇਆ ਹੈ । ਪਰ ਹੁਣ ਉਸ ਪਾਸ ਕੋਈ ਪੈਸੇ ਨਹੀਂ ਹਨ । ਦੇਵੀ, ਉਸਦੇ ਪੁਜਾਰੀ ਅਤੇ ਦੇਵੀ ਦਾ ਪਤੀ ਬੰਤ ਸਿੰਘ ਦਾਨ ਦੇ ਪੈਸੇ ਖਾ ਪੀ ਗਏ ਹਨ। ਦੇਵੀ ਨੂੰ ਦਿੱਤੀ ਸਾਡੀ ਚੁਣੌਤੀ ਬਾਅਦ ਉਸਦੀ ਲੁੱਟ ਦਾ ਡੇਰਾ ਬੰਦ ਹੋ ਚੁੱਕਿਆ ਹੈ । ਹੁਣ ਨਾ ਉਸ ਦੇ ਡੇਰੇ ਲੋਕ ਪੁੱਛ ਲੈਣ ਜਾਂਦੇ ਹਨ ਅਤੇ ਨਾ ਹੀ ਕੋਈ ਦਾਨ ਦਿੰਦਾ ਹੈ । ਜਦ ਸਰਕਾਰੀ ਹਾਈ ਸਕੂਲ, ਬਹਿਕ ਬੋਦਲਾ ਦੇ ਹੈਡਮਾਸਟਰ ਸ੍ਰੀ ਹਰੀ ਕਿਸ਼ੋਰ ਅਗਰਵਾਲ ਨੂੰ ਦੇਵੀ ਦੇ ਪਾਖੰਡ ਦਾ ਪਤਾ ਲੱਗਿਆ ਤਾਂ ਉਸਨੇ ਸਕੂਲ ਦੇ ਸਭ ਵਿਦਿਆਰਥੀਆਂ ਨੂੰ ਕਿਹਾ "ਤੁਸਾਂ ਆਪਣੇ ਆਪਣੇ ਮਾਪਿਆਂ ਨੂੰ ਕਹਿਣਾ ਕਿ ਕੋਈ ਵੀ ਦਾਨ ਦੇਵੀ ਦੇ ਮੰਦਰ ਵਾਸਤੇ ਨਾ ਦੇਵੇ ।"

ਹੁਣ ਬਹਿਕ ਬੋਦਲੇ ਦੇ ਲੋਕ ਦਿਲੋਂ ਸਾਡਾ ਧੰਨਵਾਦ ਕਰਦੇ ਕਹਿੰਦੇ ਹਨ ਕਿ ਅਸਾਂ ਇੱਕ ਲੁੱਟ ਅਤੇ ਅਯਾਸ਼ੀ ਦਾ ਅੱਡਾ ਬੰਦ ਕਰਵਾ ਦਿੱਤਾ ਹੈ ।

# ਗਲਾ ਘੁੱਟਣ ਵਾਲੀ 'ਭੂਤ' ਤੋ ਛੁਟਕਾਰਾ

ਅਨਿਲ ਕੁਮਾਰ ਛਹਿਰਾ ਗਾਗਾ

ਜਾਖਲ ਤੋਂ 7 ਕਿਲੋਮੀਟਰ ਦੂਰ ਹਰਿਆਣੇ ਦੇ ਇਕ ਪਿੰਡ ਊਦੇਪੁਰ (ਦਾਮਨ) ਦੇ ਇਕ ਕਿਸਾਨ ਸ੍ਰ: ਮੋਹਰ ਸਿੰਘਦੀ ਵਿਆਹੀ ਹੋਈ ਨੌਜਵਾਨ ਲੜਕੀ ਭਾਗਵੰਤੀ ਜੋ ਇਕ ਬੱਚੇ ਦੀ ਮਾਂ ਹੈ। ਪਿਛਲੇ ਲੰਮੇ ਸਮੇਂ ਤੋਂ ਇੱਕ ਭੂਤ ਹੱਥੋਂ ਪਰੇਸ਼ਾਨ ਸੀ ਜੋ ਉਸਦਾ ਗਲਾ ਘੁਟਦੀ ਅਤੇ ਉਹਦੇ ਵਿਚ ਬੋਲਦੀ। ਕਈ ਵਾਰ ਉਹ ਕਹਿੰਦੀ, "ਮੈਂ ਧੌਲਾਂ ਹਾਂ, ਇਹ ਮੇਰਾ ਮੁੰਡਾ (ਭਾਗਵੰਤੀ ਦਾ ਲੜਕਾ) ਨਹੀਂ ਹੈ। ਮੈਨੂੰ ਇਹਦੇ ਵਿਚੋਂ ਮੁਸ਼ਕ ਆਉਂਦੀ ਹੈ।" ਉਹ ਆਪਣੇ ਪੰਜ ਮਹੀਨੇ ਦੇ ਬੱਚੇ ਨੂੰ ਗੋਦੀ ਨਾ ਚੁਕਦੀ ਅਤੇ ਨਾ ਹੀ ਉਸ ਨੂੰ ਦੁੱਧ ਚੁੰਘਾਉਂਦੀ। ਨਾ ਹੀ ਉਹ ਕੁਝ ਖਾਂਦੀ ਪੀਂਦੀ ਤੇ ਬੱਸ ਮੰਜੇ ਤੇ ਪਈ ਰਹਿੰਦੀ ਸੀ ਕੰਮ ਕਾਰ ਕਰਨਾ ਤਾਂ ਬਹੁਤ ਦੂਰ ਦੀ ਗੱਲ ਸੀ। ਏਥੇ ਹੀ ਬਸ ਨਹੀਂ ਪਰਿਵਾਰ ਦਾ ਕੋਈ ਨਾ ਕੋਈ ਨੁਕਸਾਨ ਹੁੰਦਾ ਰਹਿੰਦਾ ਕਦੇ ਫ਼ਸਲ ਮਰ ਗਈ, ਕਦੇ ਖਾਹਮਖਾਹ ਕਿਸੇ ਨਾਲ ਲੜਾਈ ਹੋ ਜਾਂਦੀ। ਸੋ ਇਸ ਤਰ੍ਹਾਂ ਸਾਰਾ ਪਰਿਵਾਰ ਹੀ ਘੋਰ ਸੰਕਟ ਵਿਚ ਫਸਿਆ ਪਿਆ ਸੀ।

ਭਾਗਵੰਤੀ ਨੂੰ ਵਿਆਹੀ ਨੂੰ ਅਜੇ ਪੌਣੇ ਦੋ ਸਾਲ ਹੀ ਹੋਏ ਸਨ। ਉਹ ਜਖੇਪਲ ਵਿਆਹੀ ਜਿਥੇ ਸੌਹਰੇ ਘਰ ਦੇ ਬਥੇਰੇ ਚੰਗੇ ਸਨ ਸਾਰਾ ਪਰਿਵਾਰ ਹਸੂੰ ਹਸੂੰ ਕਰਦਾ ਤੇ ਅੱਜ ਸਾਰਿਆਂ ਨੂੰ ਭਾਗਵੰਤੀ ਦੇ ਇਲਾਜ ਦੀ ਕਾਹਲੀ ਪਈ ਰਹਿੰਦੀ ਕਿਵੇਂ ਨਾ ਕਿਵੇ ਇਹ ਠੀਕ ਹੋ ਜਾਵੇ। ਬਥੇਰੇ ਸਿਆਣੇ ਸਾਧਾਂ ਤੋਂ ਪੁੱਛਿਆ ਕੋਈ ਕਹੇ ਇਹਨੂੰ ਪ੍ਰੇਤ ਹੈ ਕੋਈ ਕਹੇ ਇਹਨੂੰ ਤਾਂ ਓਪਰੀ ਸ਼ੈਅ ਚਿੰਬੜੀ ਹੋਈ ਹੈ। ਹਰਿਆਊ ਦੇ ਬਾਬੇ ਰੱਖੇ ਨੇ ਚੌਕੀਆਂ ਭਰਾਈਆਂ। ਇਕ ਹੋਰ ਸਿਆਣੇ ਨੇ ਗਲ ਚ ਤਬੀਤ ਪਾਇਆ। ਲਹਿਲ ਕਲਾਂ ਦੇ ਇਕ ਸਿਆਣੇ ਨੇ ਬਾਂਹ ਤੇ ਤਬੀਤ ਬੰਨਿਆ। ਅਖੇ ਹੁਣੀ ਨਿਕਲ ਜੂ ਸਭ ਭੂਤ ਪ੍ਰੇਤ ਜੋ ਹਊ। ਸੌਹਰਿਆਂ ਤੇ ਪੇਕਿਆਂ ਦੀ ਖੂਨ ਪਸੀਨੇ ਦੀ ਕਮਾਈ ਪਾਣੀ ਵਾਂਗ ਰੁੜੀ ਜਾ ਰਹੀ ਸੀ। ਪਰੰਤੂ ਭਾਗਵੰਤੀ ਦੀ ਹਾਲਤ ਦਿਨ ਪ੍ਰਤੀ ਦਿਨ ਹੋਰ ਵਿਗੜਦੀ ਜਾ ਰਹੀ ਸੀ। ਉਹਦਾ ਰੰਗ ਪੀਲਾ ਫਟਕ ਡੱਡੂ ਵਰਗਾ ਹੋ ਗਿਆ ਸੀ। ਚੀਕਾਂ ਮਾਰਦੀ ਰਾਤ ਨੂੰ ਨੀਂਦ ਨਾ ਆਉਂਦੀ। ਮਾਂ-ਬਾਪ ਵਿਚਾਰੇ ਵੀ ਧੀ ਦੀ ਸੋਚ ਵਿਚ ਅੱਧੇ ਰਹਿ ਗਏ।

"ਓਏ ਭੋਲਿਓ ਤੁਸੀ ਕਿਉਂ ਲੁਟਾਈ ਖਾ ਰਹੇ ਹੋ ਇਹਨਾਂ ਪਾਖੰਡੀਆਂ ਅਤੇ ਠੱਗਾਂ ਕੋਲੋਂ, ਤੁਸੀਂ ਰੈਸ਼ਨਲਿਸਟ ਸੁਸਾਇਟੀ ਵਾਲਿਆਂ ਨੂੰ ਮਿਲੋ ਸਿਧੇ ਰਸਤੇ ਪਾ ਦੇਣਗੇ।" ਇਹ ਗੱਲ ਲਹਿਲ ਕਲਾਂ ਦੇ ਸ੍ਰ: ਦਯਾ ਸਿੰਘ ਨੇ ਸ੍ਰ: ਮੋਹਰ ਸਿੰਘ ਨੂੰ ਕਹੀ। ਉਹ ਸਾਡੇ ਕੋਲ ਆ ਗਿਆ ਘਬਰਾਇਆ ਹੋਇਆ ਸੀ। ਉਹਦੇ ਮੂੰਹ ਚੋਂ ਗੱਲ ਨਹੀਂ ਸੀ ਦੱਸੀ ਜਾ ਰਹੀ। ਪਰੰਤੂ ਅਸੀਂ ਉਸਨੂੰ ਹੌਸਲਾ ਦਿੱਤਾ ਕਿ ਹੁਣ ਤੈਨੂੰ ਕੋਈ ਫ਼ਿਕਰ ਨਹੀਂ ਹੁਣ ਇਹ ਦੁੱਖ ਸਾਡਾ ਹੈ। ਅਸੀਂ ਪਹਿਲਾਂ ਹੋਰ ਬਥੇਰੇ ਅਜਿਹੇ ਕੇਸ ਹੱਲ ਕੀਤੇ ਹਨ। ਉਹਦੀਆਂ ਅੱਖਾਂ ਚ ਕੁਝ ਚਮਕ ਆਈ, ਉਹਨੂੰ ਆਸ ਦੀ ਇਕ ਕਿਰਨ ਦਿੱਸੀ।

ਮੈਂ ਤੇ ਹਰਦੇਵ ਸਿੰਘ 18 ਜੁਲਾਈ ਨੂੰ ਟਰੈਕਟਰ ਤੇ ਉਹਦੇ ਨਾਲ ਪੰਜਾਬ ਹਰਿਆਣੇ ਦੀ ਹੱਦ ਪਾਰ ਕਰਦੇ ਹੋਏ ਭਾਖੜਾ ਨਹਿਰ ਕੇ ਕਿਨਾਰੇ ਵਾਲੀ ਸੜਕ ਹੁੰਦੇ ਹੋਏ ਤੇ ਅੱਗੇ ਕੱਚੇ ਰਸਤੇ ਰਾਹੀ ਪਿੰਡ ਪਹੁੰਚੇ। ਮੈਂ ਰਾਹ 'ਚ ਸੋਚ ਰਿਹਾ ਸੀ ਕਿ ਇਕ ਪਾਸੇ ਸਾਇੰਸ ਨੇ ਇੰਨੀਆਂ ਖੋਜਾਂ ਕੀਤੀਆਂ ਹਨ। ਵਿਗਿਆਨੀ ਚੰਨ ਤੇ ਪਹੁੰਚੇ ਨੇ, ਕਿਧਰੇ ਟੈਲੀਵੀਜਨ, ਕੰਮਪਿ-ਊਟਰ, ਰਾਕਟ ਤੇ ਟੈਸਟ ਟਿਊਬ ਬੇਬੀ ਵਰਗੀਆਂ ਖੋਜਾਂ ਹੋਈਆਂ ਹਨ। ਪਰ ਦੂਜੇ ਪਾਸੇ ਸਾਡੇ ਲੋਕ ਅਜੇ ਅਨਪੜ੍ਹ ਹਨ, ਉਹ ਅਜੇ ਭੂਤਾਂ, ਪ੍ਰੇਤਾ ਦੇ ਵਹਿਮਾਂ ਭਰਮਾਂ ਦੇ ਚਿੱਕੜ ਵਿਚ ਫਸੇ ਪਏ ਹਨ। ਇੰਨੇ ਨੂੰ ਇਕ ਵੱਡਾ ਦਰਵਾਜਾ ਲੰਘ ਕੇ ਅਸੀਂ ਖੱਬੇ ਪਾਸੇ ਇਕ ਬੈਠਕ 'ਚ ਜਾ ਬੈਠੇ। ਪਰਿਵਾਰ ਦੇ ਸਾਰੇ ਹਾਜਰ ਮੈਂਬਰਾਂ ਤੋਂ ਅਸੀਂ ਕੁਝ ਸਵਾਲ ਪੁੱਛੇ ਤੇ ਪਰਿ-ਵਾਰ ਦੇ ਪਿਛੋਕੜ ਵਾਰੇ ਜਾਣਕਾਰੀ ਲਈ। ਭਾਗਵੰਤੀ ਨੂੰ ਲਿਆਉਣ ਲਈ ਕਿਹਾ ਤਾਂ ਸਾਹਮਣੇ ਡਿਊੜੀ ਚੋਂ ਚਾਰ ਜਣੇ ਇਕ ਖਿਲਰੇ ਵਾਲਾਂ, ਧੱਸੀਆਂ ਅੱਖਾਂ, ਮੂੰਹ ਖੁੱਲਾ ਤੇ ਰੰਗ ਪੀਲਾ ਜ਼ਰਦ ਕੁੜੀ ਨੂੰ ਦੋਹਾਂ ਪਾਸਿਆਂ ਤੋਂ ਫੜੀ ਆ ਰਹੇ ਸਨ। ਉਹ ਡਰੀ ਤੇ ਘਬਰਾਈ ਹੋਈ ਸੀ। ਉਸ ਨੂੰ ਅਸੀਂ ਕੁਰਸੀ ਤੇ ਬਿਠਾ ਕੇ ਹਲੀਮੀ ਨਾਲ ਗਲਬਾਤ ਸ਼ੁਰੂ ਕੀਤੀ। ਉਹ ਕਹਿ ਰਹੀ ਸੀ 'ਮੇਰਾ ਗਲਾ ਘੁਟਿਆ ਗਿਆ, ਮੇਰਾ ਗੁੱਟ ਫੜ ਲਿਆ...।" ਜਾਂਚ ਪੜਤਾਲ ਤੋਂ ਬਾਅਦ ਅਸੀਂ ਇਹ ਸਿੱਟਾ ਕੱਢਿਆ ਕਿ ਇਹਸਭ ਕੁਝ ਉਹਦੇ ਦਿਮਾਗ ਦੀ ਇਕ ਉਲਝਣ ਹੈ। ਜਿਸਦਾ ਕਾਰਣ ਉਸਦੀ ਬਚਪਨ ਦੀ ਇਕ ਸਹੇਲੀ ਜਿਸਦਾ ਨਾਂ ਧੌਲਾਂ ਸੀ। ਜਿਸਦੇ ਨਾਲ ਇਹ ਦਰੀਆਂ ਬੁਣਦੀ ਹੁੰਦੀ ਸੀ। ਇਹਨਾਂ ਦਾ ਆਪਸ ਵਿਚ ਬਹੁਤ ਪਿਆਰ ਹੁੰਦਾ ਸੀ। ਉਹ ਭਾਣੂਆਂ ਵਿਆਹੀ ਸੀ ਜਿੱਥੇ ਉਸਨੇ ਗਲ ਫਾਹਾ ਲੈ ਕੇ ਆਤਮ ਹੱਤਿਆ ਕਰ ਲਈ ਸੀ। ਜਿਸਦਾ ਭਾਗਵੰਤੀ ਨੇ ਬਹੁਤ ਦੁੱਖ ਲਾਇਆ ਉਹ ਝੁਰਦੀ ਰਹੀ ਅਤੇ ਉਸਨੂੰ ਭੁਲੇਖੇ ਪੈਂਦੇ ਜਿਵੇਂ ਧੌਲਾਂ ਉਸਨੂੰ ਦਿਖਦੀ ਹੋਵੇ ਤੇ ਉਸੇ ਸਹੇਲੀ ਦਾ ਨਾਂ ਲੈਂਦੀ ਸੀ। ਅਖੌਤੀ ਸਿਆਣਿਆਂ ਨੇ ਆਪਣੇ ਕਥਿਤ ਇਲਾਜ ਰਾਹੀਂ ਉਸ ਦੇ ਇਸ ਵਿਸ਼ਵਾਸ ਨੂੰ ਹੋਰ ਪੱਕਾ ਕੀਤਾ ਕਿ ਉਸਨੂੰ ਕੋਈ ਕੁਸਰ ਹੈ। ਜਿਸ ਕਾਰਣ ਉਸਦੀ ਹਾਲਤ ਹੋਰ ਵਿਗੜਦੀ ਗਈ। ਪਰਿਵਾਰ ਦੇ ਫਸਲ ਵਾੜੀ ਦਾ ਨੁਕਸਾਨ ਹੋਣਾ ਤੇ ਕਿਸੇ ਨਾਲ ਝਗੜਾ ਹੋਣਾ ਇਹਨਾਂ ਦੇ ਆਪਣੇ ਵੱਖਰੇ ਕਾਰਣ ਸਨ। ਜਿਸ ਨੂੰ ਅੰਧ ਵਿਸ਼ਵਾਸ ਕਾਰਣ ਪਰਿਵਾਰ ਵਾਲੇ ਸਾਰੀਆਂ ਗੱਲਾਂ ਨੂੰ ਸਾਧਾਂ ਸੰਤੂ ਦੇ ਧੱਕੇ ਚੜ੍ਹਕੇ ਭੂਤਾਂ, ਪ੍ਰੇਤਾ ਦੀਆਂ ਕਸਰਾਂ ਨਾਲ ਜੋੜਦੇ ਰਹੇ।

ਮੈਂ ਭਾਗਵੰਤੀ ਨੂੰ ਸੰਮੋਹਕ ਨੀਂਦ ਚ ਲਿਆਂਦਾ ਤੇ ਉਸ ਨੂੰ ਸਮਝਾਇਆ ਕਿ ਹੁਣ ਕੋਈ ਉਹਦਾ ਗਲਾ ਨਹੀਂ ਘੁਟੇਗੀ। ਉਹ ਆਪਣੇ ਬੱਚੇ ਨੂੰ ਗੋਦੀ ਚੁੱਕੇਗੀ ਦੁੱਧ ਚੁੰਘਾਵੇਗੀ ਉਹ ਅੱਜ ਤੋਂ ਬਾਅਦ ਹਰ ਕੰਮ ਕਰ ਸਕੇਗੀ। ਉਸਨੂੰ ਕੋਈ ਤਕਲੀਫ ਨਹੀਂ ਹੋਵੇਗੀ। ਇਸ ਤਰ੍ਹਾਂ ਨੌਜਵਾਨ ਔਰਤ ਭਾਗਵੰਤੀ ਦਾ ਉਸ ਗਲਾ ਘੁੱਟਣ ਵਾਲੀ ਕਾਲਪਨਿਕ ਭੂਤ ਤੋਂ ਛੁਟਕਾਰਾ ਮਿਲ ਗਿਆ। ਜਿਸ ਨੂੰ ਚਾਰ ਜਣੇ ਫੜ ਕੇ ਲਿਆਏ ਸੀ ਉਹ ਆਪਣੇ ਆਪ ਉੱਠ ਕੇ ਚਲੀ ਗਈ ਅਤੇ ਸਾਨੂੰ ਸਾਰਿਆ ਨੂੰ ਸਿਕੰਜਵੀ ਕਰ ਕੇ ਪਿਲਾਈ।

ਅਸੀਂ ਪਰਿਵਾਰ ਦੇ ਮੈਂਬਰਾਂ ਨੂੰ ਦੱਸਿਆ ਕਿ ਭੂਤਾਂ, ਪ੍ਰੇਤਾ ਦੀ ਕੋਈ ਹੋਂਦ ਨਹੀਂ ਹੁੰਦੀ। ਇਸ ਲਈ ਵਹਿਮਾਂ ਭਰਮਾ ਚ ਪਾਉਣ ਵਾਲੇ ਪਾਖੰਡੀਆਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ ਅਤੇ ਆਪਣੀ ਰੋਜ਼ਾਨਾ ਜਿੰਦਗੀ ਦੀਆਂ ਸਮੱਸਿ-ਆਵਾਂ ਦਾ ਹੱਲ ਵਿਗਿਆਨਕ ਦ੍ਰਿਸ਼ਟੀਕੋਣ ਨਾਲ ਸੋਚ ਕੇ ਤੇ ਕਰਨਾ ਚਾਹੀਦਾ ਹੈ। ਸ੍ਰ: ਮੋਹਰ ਸਿੰਘ ਦਾ ਛੋਟਾ ਲੜਕਾ ਜੋ ਦਸਵੀਂ ਪੜ੍ਹਿਆ ਹੈ ਨੇ ਸਾਡੇ ਕੋਲੋਂ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਦੇਵ ਦੈਂਤ ਤੇ ਰੂਹਾਂ' ਲਈਆਂ। ਭਾਗਵੰਤੀ ਦੇ ਪਾਏ ਤਬੀਤ ਅਸੀਂ ਆਪਣੇ ਨਾਲ ਲੈ ਲਏ ਅਤੇ ਸਾਨੂੰ ਉਹ ਟਰੈਕਟਰ ਤੇ ਜਾਖਲ ਛੱਡ ਗਏ ਤੇ ਅੱਗੇ ਲਹਿਰੇ ਅਸੀਂ ਸ਼ਾਮ ਨੂੰ ਬੱਸ ਤੇ ਆ ਗਏ।

22 ਜੁਲਈ ਨੂੰ ਮੋਹਰ ਸਿੰਘ ਨੇ ਰਿਪੋਰਟ ਦਿੱਤੀ ਕਿ "ਛੋਰੀ ਬਿਲਕੁਲ ਟੱਲੀ ਵਰਗੀ ਹੈ, ਉਸੇ ਦਿਨ ਆਥਣ ਨੂੰ ਰੋਟੀ ਪਕਾਈ ਤੀ" ਉਹ ਕਹਿੰਦਾ, "ਥੋਡੇ ਕੋਲ ਜਰੂਰ ਕੋਈ ਇਲਮ ਹੈ ਤੇ ਥੋਨੂੰ ਇਨਾਮ ਦੇਣ ਵਾਲਾ"। ਪਰ ਅਸੀਂ ਉਸਨੂੰ ਸਮਝਾਇਆ ਕਿ ਸੰਸਾਰ 'ਚ ਕਿਸੇ ਵੀ ਵਿਅਕਤੀ ਕੋਲ ਨਾ ਤਾਂ ਕੋਈ ਗੈਬੀ ਸਕਤੀ ਜਾਂ ਇਲਮ ਹੈ, ਨਾ ਹੋਵੇਗਾ ਅੱਤੇ ਨਾ ਹੀ ਪਹਿਲਾਂ ਕਦੇ ਸੀ। ਸਾਨੂੰ ਸਭ ਤੋਂ ਵੱਡਾ ਇਨਾਮ ਇਹੋ ਹੈ ਕਿ ਤੁਸੀਂ ਆਪ ਵਹਿਮਾਂ ਭਰਮਾਂ ਦੇ ਚਿੱਕੜ ਚੋਂ ਨਿਕਲ ਕੇ ਇਨਾਂ ਵਿਹਲੜ ਚਿਮਟਿਆਂ ਵਾਲੇ ਮਲੰਗਾਂ ਤੋਂ ਬਚੋ ਅਤੇ ਹੋਰਨਾਂ ਨੂੰ ਇਨ੍ਹਾਂ ਤੋਂ ਬਚਣ ਦੀ ਪ੍ਰੇਰਨਾ ਦਿਓ।

# ਸਾਊ ਭੂਤ

3 ਮਾਰਚ ਨੂੰ ਬਾਵਾ ਸਿੰਘ ਨੂੰ ਉਸਦਾ ਇੱਕ ਰਿਸ਼ਤੇਦਾਰ ਸਾਡੇ ਕੋਲ ਲੈ ਕੇ ਆਇਆ। ਉਸ ਨੇ ਸਾਨੂੰ ਦੱਸਿਆ ਕਿ ਬਾਵਾ ਸਿੰਘ ਤੇ ਉਸ ਦੀ ਪਤਨੀ ਤਕਰੀਬਨ ਪਿਛਲੇ ਪੰਜ ਸਾਲਾਂ ਤੋਂ ਖੇਡਦੇ ਹਨ। ਉਹਨਾਂ ਵਿੱਚ ਇੱਕੋਂ ਪੌਣ ਆਉਂਦੀ ਹੈ। ਰਿਸ਼ਤੇਦਾਰ ਅਜੇ ਉਹਨਾਂ ਦੀਆਂ ਗੱਲਾਂ ਦੱਸ ਹੀ ਰਿਹਾ ਸੀ ਕਿ ਬਾਵਾ ਸਿੰਘ ਨੇ ਖੇਡਣਾ ਸ਼ੁਰੂ ਕਰ ਦਿੱਤਾ। ਅਸੀਂ ਉਸ ਨੂੰ ਖੁੱਲ ਕੇ ਖੇਡਣ ਲਈ ਕਿਹਾ। ਉਹ ਖੇਡਣ ਸਮੇਂ ਵੀ ਸਾਡੀਆਂ ਸਾਰੀਆਂ ਗੱਲਾਂ ਨੂੰ ਸਮਝ ਰਿਹਾ ਸੀ ਅਤੇ ਜਵਾਬ ਦੇ ਰਿਹਾ ਸੀ। ਸਾਡੇ ਕਹਿਣ ਤੇ ਉਸ ਨੇ ਖੇਡਣਾ ਬੰਦ ਕਰ ਦਿੱਤਾ। ਅਗਲੇ ਦਿਨ ਉਸਦੇ ਪਿੰਡ ਆਉਣ ਦਾ ਵਾਅਦਾ ਕੀਤਾ, ਤਾਂ ਕਿ ਸਾਰੀ ਸਥਿਤੀ ਦਾ ਠੀਕ ਜਾਇਜ਼ਾ ਲਿਆ ਜਾ ਸਕੇ।

**ਆਰਥਿਕ ਹਾਲਤ** :—ਦੂਸਰੇ ਦਿਨ ਮੈਂ, ਸਰਬਜੀਤ ਅਤੇ ਸੁਸਾਇਟੀ ਦਾ ਇੱਕ ਹਮਦਰਦ ਜਾਦੂਗਰ ਹੰਸ ਰਾਜ ਰੰਗੋਲੀ ਰਾਤੀ ਪਿੰਡ ਬੁਰਜ ਚਲੇ ਗਏ। ਬਾਵਾ ਸਿੰਘ ਦੀ ਉਮਰ ਤਤੀ ਸਾਲ ਤੇ ਉਸ ਦੀ ਪਤਨੀ ਜਰਨੈਲ ਕਰ ਦੀ ਬੱਤੀ ਸਾਲ ਦੇ ਕਰੀਬ ਹੈ। ਹੇਠਲੀ ਸ਼੍ਰੇਣੀ ਦਾ ਗਰੀਬ ਪ੍ਰੀਵਾਰ ਹੈ। ਆਰਥਿਕ ਹਾਲਤ ਕਾਫ਼ੀ ਬੁਰੀ ਤਰ੍ਹਾਂ ਪਛੜੀ ਹੋਈ ਹੈ। ਪ੍ਰੀਵਾਰ ਗੁਰਬਤ ਦਾ ਜੀਵਨ ਬਤੀਤ ਕਰ ਰਿਹਾ ਹੈ। ਉਸ ਦੀ ਦੋ ਕਿਲੇ ਜਮੀਨ ਵਿੱਚੋਂ ਇੱਕ ਕਿਲਾ ਜਮੀਨ ਸਾਧਾਂ ਸੰਤਾ ਤੋਂ ਇਲਾਜ ਕਰਵਾ-ਉਣ ਲਈ ਵਿਕ ਗਈ।

ਬਾਵਾ ਸਿੰਘ ਨੇ ਹੋਰ ਦੱਸਿਆ ਕਿ ਅਸੀਂ ਦਿਨ ਰਾਤ ਖੇਡਦੇ ਰਹਿੰਦੇ ਹਾਂ ਸਾਡੇ ਬੱਚੇ ਲੰਬਾ ਸਮਾਂ ਖੇਡਣ ਕਾਰਨ ਰੋਟੀ ਤੋਂ ਬਿਨਾਂ ਹੀ ਸੋ ਜਾਂਦੇ ਹਨ। ਸਾਡੇ ਗੁਆਂਢੀ ਸਾਡੇ ਨਾਲ ਚੰਗਾ ਵਰਤਾਓ ਨਹੀਂ ਕਰਦੇ, ਕਿਉਂਕਿ ਸਾਡੇ ਸਭ ਵਿੱਚ ਭੂਤ ਹਨ। ਮੈਂ ਕੋਈ ਕੰਮ ਨਹੀਂ ਕਰ ਸਕਦਾ, ਮੇਰਾ ਸਰੀਰ ਕੰਬਦਾ ਰਹਿੰਦਾ ਹੈ ਅਤੇ ਕੰਮਜੋਰ ਹੋ ਗਿਆ ਹੈ। ਪਤਾ ਨਹੀਂ ਸਾਨੂੰ ਕਿਸੇ ਨੇ ਕੀ ਕਰਵਾ ਦਿੱਤਾ ਹੈ। ਅਸੀਂ ਸਿਆਣਿਆ ਤੋਂ ਇਲਾਜ ਕਰਵਾਉਣ ਦੀ ਕੋਈ ਕਸਰ ਨਹੀਂ ਛੱਡੀ। ਪਰ ਫਿਰ ਵੀ ਚੀਜ ਮਗਰੋਂ ਨਹੀਂ ਲਹੀ।

**ਇਲਾਜ :** ਬਾਵਾ ਸਿੰਘ ਨੇ ਦੱਸਿਆ ਕਿ ਸਭ ਤੋਂ ਪਹਿਲਾਂ ਅਸੀਂ "ਪੰਡਤ ਸੋਮਨਾਥ ਭਦੌੜ' ਕੋਲ ਗਏ, ਜਿਸ ਨੇ ਕਿਹਾ ਕਿ ਜੋ ਭੂਤ ਤੁਹਾਡੇ ਵਿੱਚ ਹੈ ਉਸ ਦਾ ਮੈਨੂੰ ਪਤਾ ਲੱਗ ਗਿਆ ਹੈ। ਭੂਤ ਦਾ ਤਿੰਨ ਮਹੀਨੇ ਦਾ ਬੰਨਣ ਕਰਨ ਵਾਸਤੇ 400 ਰੁਪਏ ਲੱਗਣਗੇ। ਅਸੀਂ 400 ਰੁਪਏ ਨਗਦ ਤੇ ਕੁਝ ਸਮੱਗਰੀ ਉਸ ਨੂੰ ਦੇ ਦਿੱਤੀ। ਉਸ ਆਪਣਾ ਮੰਤਰ ਜੰਤਰ ਕੀਤਾ ਤੇ ਚਲਾ ਗਿਆ ਪ੍ਰੰਤੂ ਸਾਡੀ ਹਾਲਤ ਵਿੱਚ ਕੋਈ ਸੁਧਾਰ ਨਾ ਆਇਆ।

**ਛਲਾਵਾ :** ਕੁਝ ਸਮੇ ਬਾਅਦ ਫਿਰ ਅਸੀਂ ਉਸ ਕੋਲ ਗਏ ਉਸ ਆਪਣੀ ਪਾਠ ਪੂਜਾ ਤੋਂ ਬਾਦ ਸਾਡੇ ਘਰ ਕੋਲੋ ਥਾਂ ਪੁੱਟਿਆ ਤੇ ਦੱਬੇ ਹੋਏ ਤਬੀਤ ਕੱਢੇ। ਉਸ ਨੇ ਦੱਸਿਆ ਕਿ ਜੋ ਟੂਣਾ ਤੁਹਾਡੇ ਸਾਰੇ ਦੁੱਖਾਂ ਤਕਲੀਫ਼ਾਂ ਲਈ ਜਿੰਮੇਵਾਰ ਸੀ ਕੱਢ ਲਿਆ ਹੈ। ਉਸਨੇ ਅਗਾਂਊ ਸੁੱਰਖਿਅਤਾ ਲਈ ਹੋਰ ਟੂਣਾ ਟਾਮਣ ਕੀਤਾ ਤੇ 800 ਰੁਪਏ ਨਗਦ ਲੈ ਕੇ ਚਲਾ ਗਿਆ। ਕੁਝ ਦਿਨ ਠੀਕ ਰਹਿਣ ਪਿੱਛੋਂ ਅਸੀਂ ਉਸੇ ਤਰ੍ਹਾਂ ਹੋ ਗਏ। ਉਹ ਫਿਰ ਸਾਡੇ ਘਰ ਆ ਗਿਆ। ਜਿੰਨੇ ਵਾਰ ਵੀ ਉਹ ਸਾਡੇ ਘਰ ਆਉਂਦਾ ਤਾਂ ਉਹ ਰੱਜ ਕੇ ਸ਼ਰਾਬ ਪੀਂਦਾ। ਜੇ ਅਸੀਂ ਉਸ ਨੂੰ ਇਹ ਕਹਿੰਦੇ ਕਿ ਸਾਨੂੰ ਉਸ ਦੇ ਇਲਾਜ ਤੋਂ ਫਾਇਦਾ ਨਹੀਂ ਹੋਇਆ ਤਾਂ ਉਹ ਕਹਿੰਦਾ ਕਿ ਤੁਸੀਂ ਤਾਂ ਮੇਰੇ ਗਾਹਕ ਤੋੜਦੇ ਹੋ।

**ਪੱਕਾ ਇਲਾਜ ਇਕ ਸਧਾਰਨ ਟਰਿਕ :** ਫਿਰ ਪੰਡਤ ਨੇ ਸਾਡਾ ਪੱਕਾ ਇਲਾਜ ਸ਼ੁਰੂ ਕੀਤਾ ਉਸ ਨੇ ਇੱਕ ਅਲੂਮੀਨੀਅਮ (ਸਿਲਵਰ) ਦਾ ਗਿਲਾਸ ਮੰਗਵਾਇਆ ਅਤੇ ਉਸ ਨੂੰ ਚਾਕੂ ਨਾਲ ਛਿੱਲ ਕੇ ਪਤਲਾ ਕਰ ਲਿਆ ਅਤੇ ਧੋ ਕੇ ਮੇਰੀ ਛਾਤੀ ਉਪਰ ਰੱਖ ਦਿੱਤਾ, ਉਪਰ ਗਿੱਲਾ ਕੱਪੜਾ ਰੱਖਿਆ, ਆਪਣਾ ਜਾਪ ਸ਼ੁਰੂ ਕਰ ਦਿੱਤਾ। ਗਿਲਾਸ ਗਰਮ ਹੋਣਾ ਸ਼ੁਰੂ ਹੋ ਗਿਆ। ਜਿਸ ਨੂੰ ਮੈਂ ਖੱਬੇ ਹੱਥ ਨਾਲ ਦੱਬਿਆ ਹੋਇਆ ਸੀ। ਅੱਗ ਵਰਗਾ ਗਰਮ ਹੋ ਗਿਆ। ਪੰਡਤ ਨੇ ਚੁੱਕਿਆ ਤਾਂ ਉਸ ਵਿਚ ਚਿੱਟੀ ਸਵਾਹ ਬਣੀ ਪਈ ਸੀ। ਫਿਰ ਉਹ ਰੋਅਬ ਨਾਲ ਚਿਲਾਇਆ, "ਜੇੜੇ ਤਬੀਤ ਤੁਹਾਨੂੰ ਖਿਲਾਏ ਗਏ ਸਨ। ਉਹ ਗਿਲਾਸ ਵਿੱਚ ਆ ਗਏ ਨੇ ਹੁਣ ਤੁਸੀਂ ਠੀਕ ਹੋ ਜਾਵੋਗੇ।" ਉਸ ਨੇ ਰੁਪੈ ਫੜੇ ਤੇ ਚਲਦਾ ਬਣਿਆ। ਪਰੰਤੂ ਸਾਡਾ ਉਹੀ ਹਾਲ ਰਿਹਾ।

ਉਸ ਤੋਂ ਬਾਅਦ, ਬਹੁਤ ਸਾਰੇ ਚੇਲਿਆ, ਸਿਆਣਿਆ ਦਾ ਸਹਾਰਾ ਲਿਆ। ਸਾਡੇ ਖਾਣ ਲਈ ਰੱਖੇ ਦਾਣੇ ਵੀ ਉਹ ਲੈ ਗਏ। ਸਾਡੀ ਹਾਲਤ ਉਸ ਤੋਂ ਵੀ ਭੈੜੀ ਹੋ ਗਈ।

**ਘਸੋੜ ਦਾਸ ਬਨਾਮ ਸੂਬਾ ਸਿੰਘ ਤਕ ਪਹੁੰਚ :** ਸਾਡੇ ਪਿੰਡ ਦੇ ਖੇਤਾਂ ਵਿਚ ਇੱਕ ਸਾਧੂ ਨੇ ਆ ਕੇ ਧੂਣਾ ਲਾਇਆ ਜੋ ਪਿੰਡ ਕਮਾਲੂ ਸਵੈਚ ਦਾ ਹੈ। ਉਸ ਦਾ ਨਾਂ ਘਸੋੜ ਦਾਸ ਹੈ ਅਸੀਂ ਉਸ ਕੋਲ ਇਲਾਜ ਲਈ ਗਏ, ਉਸ ਨੇ ਕਿਹਾ ਕਿ ਤੁਹਾਡੇ ਘਰ ਬਹੁਤ ਭੂਤਾਂ ਹਨ। ਉਹਨਾਂ ਨੂੰ ਮੈਂ ਠੀਕ ਕਰ ਸਕਦਾ ਹਾਂ ਸੰਤਾ ਨੇ ਸਾਡੇ ਤਵੀਤ ਪਾਏ, ਮੇਰੇ ਘਰ ਵਾਲੀ ਦੇ ਪਹਿਲਾਂ ਵੀ ਬਹੁਤ ਤਵੀਤ ਪਾਏ ਸਨ। ਉਹ ਸਵਾ ਸੌ ਤੋਂ ਘੱਟ ਮੱਥਾ ਨਹੀਂ ਟਿਕਵਾਉਦਾ ਸੀ। ਅਸੀਂ ਜਿੰਨੀ ਵੀ ਹੋ ਸਕਦੀ ਸੀ ਉਸ ਦੀ ਸੇਵਾ ਕੀਤੀ ਬਕਰੀ ਦੇ ਦੁੱਧ ਦੀ ਗੜਵੀ ਮੇਰੇ ਘਰਵਾਲੀ ਲੈ ਕੇ ਜਾਂਦੀ ਰਹੀ ਸਾਡੇ ਬੱਚੇ ਕਈ ਕਈ ਦਿਨ ਬਿਨਾਂ ਚਾਹ ਪੀਤਿਆ ਰਹਿੰਦੇ। ਸੰਤ ਜਦੋਂ ਵੀ ਸਾਡੇ ਘਰ ਆਉਂਦਾ ਜੋ ਵੀ ਚੀਜ਼ ਚੰਗੀ ਲਗਦੀ ਜਿਵੇਂ ਬਿਸਤਰਾ ਫੁਲਕਾਰੀਆਂ, ਅਟੈਚੀ, ਤਾਂਬੇ ਦੇ ਸਿੱਕੇ ਅਤੇ ਜੋਵੀ ਉਸ ਨੂੰ ਕੰਮ ਦੀ ਚੀਜ਼ ਨਜ਼ਰ ਆਉਂਦੀ, ਚੁੱਕ ਕੇ ਲੈ ਜਾਂਦਾ ਸੀ। ਸੰਤ ਨੇ ਸਾਥੋ ਦੇਸੀ ਘੀ ਦੀਆਂ ਦੇਗਾਂ ਕਰਵਾਈਆਂ, ਲੱਡੂ ਵੰਡਵਾਏ ਅਤੇ ਆਪਣਾ ਚੋਲਾ ਬਣਵਾਇਆ ਅਤੇ ਹੋਰ ਨਗਦ ਪੈਸੇ ਲਏ। ਪਰੰਤੂ ਸਾਧ ਦੇ ਕਿਸੇ ਵੀ ਇਲਾਜ ਨਾਲ ਸਾਨੂੰ ਕੋਈ ਫਰਕ ਨਾ ਪਿਆ ਅਤੇ ਅਸੀਂ ਉਸੇ ਤਰ੍ਹਾਂ ਖੇਡਦੇ ਰਹੇ।

**ਵਿਗਿਆਨਕ ਢੰਗ :** ਬਾਵਾ ਸਿੰਘ ਤੇ ਉਸ ਦੀ ਪਤਨੀ ਵਰਗੇ ਮਾਨਸਿਕ ਰੋਗੀਆਂ ਦੀਆਂ ਅਨੋਖੀਆਂ ਹਰਕਤਾਂ ਦੀ ਮਨੋ ਵਿਗਿਆਨ ਰਾਹੀਂ ਵਿਆਖਿਆ ਕੀਤੀ ਜਾ ਸਕਦੀ ਹੈ



ਬਾਵਾ ਸਿੰਘ ਮਾਨਸਿਕ ਰੋਗੀ ਸੀ। ਉਸ ਨੂੰ ਇਹ ਭਰਮ ਸੀ ਕਿ ਉਸ ਨੂੰ ਕਿਸੇ ਸਿਆਣੇ ਰਾਹੀਂ ਕੁਝ ਕਰਵਾ ਦਿਤਾ ਗਿਆ ਹੈ। ਇਹ ਭਰਮ ਇੰਨਾ ਤਕੜਾ ਸੀ ਕਿ ਉਹ ਖੇਡਣ ਲੱਗ ਜਾਦਾ ਸੀ। ਜਿਸ ਨੂੰ ਬਾਵਾ ਸਿੰਘ ਆਪ ਅਤੇ ਉਸ ਦੇ ਗੁਆਂਢੀ ਕਿਸੇ ਪ੍ਰੇਤ ਦੀ ਸਾਇਆ ਸਮਝਦੇ ਸਨ। ਇਸੇ ਕਰਕੇ, ਬਾਵਾ ਸਿੰਘ ਦੇ ਪ੍ਰੀਵਾਰ ਨਾਲ ਕੋਈ ਵੀ ਗੁਆਂਢੀ ਹਮਦਰਦੀ ਵਾਲਾ ਰਵਈਆ ਨਹੀਂ ਰਖਦੇ ਸਨ। ਸਾਡੇ ਦੁਆਰਾ ਸਧਾਰਣ ਟਰਿਕ ਵਿਖਾਉਣ ਤੇ ਉਹਨਾਂ ਨੂੰ ਸਾਡੇ ਤੇ ਬਹੁਤ ਵਿਸ਼ਵਾਸ ਹੋ ਗਿਆ। ਬਾਅਦ ਵਿੱਚ ਅਸੀ ਸਾਰੇ ਟਰਿਕਾਂ ਦੀ ਵਿਆਖਿਆ ਦੇ ਦਿੱਤੀ ਤੇ ਸਮਝਾਇਆ ਇਸ ਦੁਨੀਆਂ ਵਿੱਚ ਕੋਈ ਵੀ ਗੈਬੀ ਸ਼ਕਤੀ ਨਾ ਹੈ, ਨਾ ਹੀ ਅਗਾਂਹ ਨੂੰ ਹੋਵੇਗੀ। ਭੂਤ ਪ੍ਰੇਤ ਸਭ ਕਲਪਿਤ ਹਨ। ਇਭ ਭਰਮ ਤੋਂ ਬਿਨਾਂ ਕੁਝ ਵੀ ਨਹੀਂ ਸਾਡੀਆਂ ਤਰਕਸ਼ੀਲ ਗੱਲਾਂ ਦਾ ਉਹਨਾਂ ਨੇ ਬਹੁਤ ਪ੍ਰਭਾਵ ਕਬੂਲਿਆਂ ਅਤੇ ਖੇਡਣਾ ਬੰਦ ਕਰ ਦਿੱਤਾ। ਉਸ ਤੋਂ ਪੰਜ ਕੁ ਮਹੀਨੇ ਬਾਦ ਸਾਡੇ ਕੋਲ ਫਿਰ ਸੁਨੇਹਾ ਆਇਆ। ਬਾਵਾ ਸਿੰਘ ਨੂੰ ਹਿਪਨੋਟਾਈਜ ਕਰਕੇ ਪਹਿਲੇ ਦਿੱਤੇ ਸੁਝਾਵਾਂ ਨੂੰ ਦੁਹਰਾਇਆ ਉਸ ਤੋਂ ਬਾਦ ਕੋਈ ਘਟਨਾ ਨਹੀਂ ਵਾਪਰੀ। ਲਗਾਤਾਰ ਮਾਨਸਿਕ ਤੌਰ ਤੇ ਬੀਮਾਰ ਰਹਿਣ ਕਰਕੇ ਉਹ ਕਾਫੀ ਕਮਜੋਰ ਹੋ ਗਏ ਸਨ। ਉਸਨੂੰ ਤਾਕਤ ਦੀ ਦਵਾਈ ਖਾਣ ਦੀ ਸਲਾਹ ਦਿੱਤੀ। ਹੁਣ ਉਹ ਦਸਦਾ ਹੈ ਕਿ ਅਸੀਂ ਮਾਨਸਿਕ ਰੋਗੀ ਸਾਂ, ਨਾ ਕਿ ਸਾਡੇ ਵਿੱਚ ਕੋਈ ਭੂਤ ਸੀ। ਸਾਰੇ ਤਬੀਤ ਲੁਹਾ ਲਿਆਦੇ ਗਏ।

**ਵਿਆਖਿਆ -:** ਅਸੀਂ ਉਸ ਦੀ ਹਾਲਤ ਨੂੰ ਦੇਖ ਕੇ ਜਾਣਿਆ ਕਿ ਉਸ ਕੋਲ ਬਹੁਤ ਥੋੜੀ ਜ਼ਮੀਨ ਦੀ ਮਾਲਕੀ ਹੈ। ਉੱਚੀ ਜਾਤ ਦਾ ਸੰਕਲਪ ਉਸ ਦੇ ਦਿਮਾਗ ਵਿੱਚ ਬਣਿਆ ਹੋਇਆ ਹੈ। ਪਰ ਗਰੀਬੀ ਕਾਰਨ ਆਪਣੇ ਜੀਵਨ ਨੂੰ ਲੋੜੀਦੇ ਮਿਆਰ ਨੂੰ ਕਾਇਮ ਨਹੀਂ ਰੱਖ ਸਕਦਾ ਸੀ। ਵਿਗੜਦੀ ਆਰਥਿਕਤਾ ਅਤੇ ਦੋਹਰੇ ਵਿਅਕਤੀਤਵ ਨੇ ਉਸ ਦੇ ਮਨ 'ਚ ਕਿਸੇ ਦੁਆਰਾ ਕੁਝ ਕਰਵਾਉਣ ਦੇ ਭਰਮ ਨੂੰ ਹੋਰ ਮਜਬੂਤ ਕੀਤਾ। ਬੇਸ਼ਕ ਹਿਪਨੋਟਿਕ ਸੁਝਾਵਾਂ ਦੁਆਰਾ ਉਹ ਠੀਕ ਹੋ ਗਿਆ ਪਰ ਅਸੀਂ ਸਮਝਦੇ ਹਾਂ। ਇਹ ਕੋਈ ਸਥਾਈ ਹੱਲ ਨਹੀਂ। ਅਜਿਹੇ ਕੇਸਾਂ ਦਾ ਸਥਾਈ ਹੱਲ ਤਾਂ ਲੋਕਾਂ ਦੀਆਂ ਬੁਨਿਆਦੀ ਮੁਸ਼ਕਲਾਂ ਨੂੰ ਹੱਲ ਕਰਨ ਨਾਲ ਹੀ ਹੋ ਸਕਦਾ ਹੈ।

**ਘਸੋੜ ਦਾਸ ਤੋਂ ਰੁਪੈ ਵਾਪਸ ਕਰਵਾਏ :-** ਬਾਵਾ ਸਿੰਘ ਅਤੇ ਉਸ ਦਾ ਪ੍ਰੀਵਾਰ ਸਿਆਣਿਆਂ ਦੇ ਪਖੰਡਾ ਬਾਰੇ ਪੂਰੀ ਤਰ੍ਹਾਂ ਜਾਣ ਗਿਆ ਤਾਂ ਉਸ ਨੇ ਆਪਣਾ ਲੁਟਿਆਂ ਹੋਇਆ ਮਾਲ ਸਿਆਣਿਆ ਤੋਂ ਮੁੜਵਾਉਣਾ ਚਾਹਿਆ। ਸੁਸਾਇਟੀ ਦੇ ਮੈਂਬਰ ਸਮੇਤ ਉਹ ਸਾਧ ਦੇ ਡੇਰੇ ਤੇ ਆ ਗਏ। (ਪਿੰਡ ਕਮਾਲ ਦਾ ਸੂਬਾ ਸਿੰਘ ਜੋ ਥੋੜਾ ਚਿਰ ਪਹਿਲਾਂ ਹੀ ਸਾਧ ਬਣਿਆ ਸੀ। ਉਸ ਨੇ ਆਪਣਾ ਨਾਂ ਘਸੋੜ ਦਾਸ ਰੱਖ ਲਿਆ ਸੀ।) ਸੁਸਾਇਟੀ ਨੇ ਜਦ ਸਾਧ ਤੋਂ ਸਾਲ ਪਹਿਲਾਂ ਠਗ ਕੇ ਲਿਆਂਦੇ ਪੈਸੇ ਅਤੇ ਸਮਾਨ ਬਾਰੇ ਪੁੱਛਿਆ ਪਹਿਲਾਂ ਤਾਂ ਸਾਧ ਮੁਕਰ ਗਿਆ। ਪਰ ਜਦੋਂ ਸੁਸਾਇਟੀ ਵਾਲਿਆ ਨੇ ਇਹ ਦੱਸਿਆ ਕਿ ਜੇ ਤੂੰ ਗੱਲਬਾਤ ਦੇ ਰਾਹ ਤੇ ਨਹੀਂ ਆਵੇਗਾ ਤਾਂ ਅਸੀਂ ਪੰਚਾਇਤ ਨੂੰ ਲਿਆ ਕੇ ਤੇਰਾ ਜਲੂਸ ਕੱਢਾਂਗੇ ਤਾਂ ਸਾਧ ਨੇ ਕਿਹਾ "ਸੰਗਤੇ ਜੋ ਮਾਲ ਥੋੜਾ ਆਇਆ ਹੈ ਉਹ ਮੋੜਾਂਗੇ।' ਫਿਰ ਬਾਵਾ ਸਿੰਘ ਨੇ ਆਪਣੇ ਕਪੜੇ ਸਿਆਣ ਕੇ ਸਾਧ ਦੇ ਸਿੰਘਾਸਨ ਹੇਠੋਂ ਕੱਢ ਲਏ ਅਤੇ ਆਪਣੇ ਅਟੈਚੀ ਵਿਚ ਪਾ ਲਏ। ਦੇਗਾਂ ਅਤੇ ਲੱਡੂਆਂ ਤੇ ਕਰਵਾਏ ਗਏ ਖਰਚੇ ਵੀ ਮੁੜਵਾ ਲਏ ਗਏ। ਫਿਰ ਸਾਧ ਨੇ ਲੋਕਾਂ ਦੇ ਇੱਕਠ ਸਾਹਮਣੇ ਇਹ ਮੰਨਿਆ ਕਿ ਮੇਰੇ ਕੋਲ ਕੋਈ ਵੀ ਗੈਬੀ ਸ਼ਕਤੀ ਨਹੀਂ ਹੈ। ਮੰਤਰ ਜੰਤਰ ਤਾਂ ਪਾਖੰਡ ਲਈ ਕਰੀਂਦਾ ਹਾਲ ਦੀ ਘੜੀ ਨਸ਼ਾ ਪਾਣੀ (ਭੁੱਕੀ) ਇਥੋਂ ਚੰਗਾ ਚਲਦਾ ਹੈ। ਜਦੋਂ ਮਿਲਣੋ ਹਟ ਗਿਆ ਤਾਂ ਕੰਮ ਕਰਕੇ ਖਾ ਲਿਆ ਕਰਾਂਗੇ।

ਹਰਦੀਪ ਸਿੰਘ

ਰ. ਸ. ਪ. (ਮੌੜ ਮੰਡੀ)

ਹਰਿਆਣਾ ਵਿਚੋਂ ਬਹੁਤ ਸਾਰੇ ਸਾਥੀਆਂ ਦੇ ਰੈਸ਼ਨਲਿਸਟ ਸ਼ੋਸਾਇਟੀ ਦੇ ਮੈਂਬਰ ਬਣਨ ਜਾਂ ਇਕਾਈਆਂ ਸਥਾਪਿਤ ਕਰਨ ਬਾਰੇ ਪੱਤਰ ਆ ਰਹੇ ਹਨ ਉਹਨਾਂ ਸਭ ਸਾਥੀਆਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਹੇਠ ਲਿਖੇ ਪਤੇ ਤੇ ਸੰਪਰਕ ਕਰਨ

| | |
|---|---|
| ਬਲਬੀਰ ਸਿਘ ਸੈਣੀ | B.S. Saini |
| 8/2 ਕਾਨਵਾਈ ਪਾਰਕ | 8/2 Convay Park |
| ਅੰਬਾਲਾ ਛਾਉਣੀ | Ambala Cantt. |

# .......ਤੇ ਭਗਵਾਨ ਦੀ ਕੀਮਤ 5 ਤੋਂ 10 ਰੁਪਏ ਪੈਣ ਲੱਗੀ

ਛਿੰਦਾ ਰਾਏਪੁਰ ਡੱਬਾ

ਬੀਤੇ ਦਿਨੀਂ ਨਵਾਂ ਸ਼ਹਿਰ ਵਿਚ ਕੱਚਾ ਟੋਭਾ ਸਥਿਤ ਸ਼ਿਵ ਮੰਦਰ ਵਿਚ ਇਕ ਲੜਕੀ ਨੂੰ ਉਸਦੇ ਵਿਆਹ ਸਮੇਂ ਸ਼ਿਵਲਿੰਗ 'ਚੋ ਪ੍ਰਤੱਖ ਰੂਪ ਵਿਚ ਭਗਵਾਨ ਸ਼ਿਵ ਤੇ ਮਾਤਾ ਪਾਰਬਤੀ ਦੇ ਦਰਸ਼ਨ ਹੋਣ ਬਾਰੇ ਬਹੁਤ ਚਰਚਾ ਚਲਦੀ ਰਹੀ ਹੈ। ਇਸ ਅਫਵਾਹ ਨੂੰ ਹੋਰ ਫੈਲਾਉਣ ਲਈ 'ਜੱਗਬਾਣੀ' ਵਿਚ ਵੀ ਖਬਰ ਛਾਪੀ ਗਈ। ਅਸੀਂ ਇਸ ਖਬਰ ਦੀ ਪੜਤਾਲ ਲਈ ਗਏ ਅਤੇ ਸਭ ਤੋਂ ਪਹਿਲਾਂ ਉਸ ਮੰਦਰ ਦੇ ਪੁਜਾਰੀ ਨੂੰ ਮਿਲੇ ਜਿਥੇ ਗਲ ਵਾਪਰੀ ਦਸੀ ਜਾਂਦੀ ਸੀ । ਪੁਜਾਰੀ ਨੇ ਸਾਨੂੰ ਦਸਿਆ ਕਿ ਮੈਂ ਤਾਂ ਕਿਧਰੇ ਵੀ ਭਗਵਾਨ ਦੇ ਦਰਸ਼ਨ ਨਹੀਂ ਕੀਤੇ ਸਿਰਫ ਸ਼ਿਵਲਿੰਗ ਦਾ ਬਦਲਿਆ ਹੋਇਆਂ ਰੰਗ ਹੀ ਵੇਖਿਆ ਹੈ। ਉਥੋਂ ਦੇ ਪ੍ਰਬੰਧਕਾਂ ਨੇ ਸਾਨੂੰ ਸ਼ਿਵਲਿੰਗ ਦੀ ਖਿਚੀ ਹੋਈ ਇਕ ਤਸਵੀਰ ਵੀ ਵਿਖਾਈ. ਜਿਸ ਵਿਚ ਉਹ ਭਗਵਾਨ ਦੀ ਤਸਵੀਰ ਵੀ ਦਸਦੇ ਸਨ। ਪਰ ਸਾਡੇ ਪੁੱਛਣ ਤੇ ਉਹ ਇਹ ਸਪਸ਼ਟ ਨਹੀਂ ਕਰ ਸਕੇ ਇਸ ਤਸਵੀਰ ਵਿਚਲੇ ਭਗਵਾਨ ਦਾ ਨੱਕ, ਮੂੰਹ ਅਤੇ ਸਿਰ ਕਿਹੜਾ ਹੈ।

ਉਸਤੋਂ ਬਾਅਦ ਅਸੀਂ ਲੜਕੀ ਦੇ ਘਰ ਗਏ। ਘਰ ਵਿਚ ਲੜਕੀ ਦੇ ਮਾਤਾ ਜੀ ਤੇ ਹੋਰ ਮੈਂਬਰ ਸਨ । ਜਦੋਂ ਅਸੀਂ ਲੜ ਕੀਦੀ ਮਾਤਾ ਜੀ ਨੂੰ ਪੁਛਿਆ ਤਾਂ ਉਸਨੇ ਕਿਹਾ ਕਿ ਅਖਬਾਰਾਂ ਵਾਲਿਆਂ ਨੇ ਖਬਰ ਕਾਫੀ ਗਲਤ ਛਾਪੀ ਹੈ। ਉਹਨਾਂ ਦੀ ਲੜਕੀ ਨੇ ਭਗਵਾਨ ਸ਼ਿਵ ਦੇ 40 ਵਰਤ ਵਗੈਰਾ ਕਝ ਨਹੀਂ ਰਖੇ ਸਨ ਜੋ ਕਿ ਖਬਰ ਵਿਚ ਲਿਖਿਆ ਹੈ। ਸਾਨੂੰ ਤਾਂ ਲੜਕੀ ਨੇ ਇਹ ਹੀ ਦਸਿਆ ਹੈ ਕਿ ਉਸਨੂੰ ਭਗਵਾਨ ਸ਼ਿਵ ਦੇ ਦਰਸ਼ਨ ਹੋਏ ਹਨ। ਬਾਅਦ ਵਿਚ ਐਂਵੇ ਸਾਡੇ ਘਰ ਬਹੁਤ ਸਾਰੇ ਲੋਕ ਲੜਕੀ ਦੇ ਦਰਸ਼ਨ ਕਰਨ ਵੀ ਆਏ। ਪਰ ਜਦੋਂ ਅਸੀਂ ਦੂਜੇ ਦਿਨ ਮੰਦਰ ਗਏ ਤਾਂ ਉਥੇ ਭਗਵਾਨ ਦੀ ਕੋਈ ਨਵੀਂ ਤਸਵੀਰ ਪਰਗਟ ਨਹੀਂ ਸੀ ਹੋਈ ।

ਲੜਕੀ ਦੀ ਮਾਤਾ ਤੋਂ ਪੁਛ ਪੜਤਾਲ ਕਰਨ ਬਾਅਦ ਅਸੀਂ ਉਸ ਫੋਟੋਗ੍ਰਾਫਰ ਕੋਲ ਗਏ ਜਿਸਨੇ ਸ਼ਿਵਲਿੰਗ ਦੀ ਤਸਵੀਰ ਖਿਚੀ ਸੀ। ਫੋਟੋਗ੍ਰਾਫਰ ਵੀ ਉਸ ਫੋਟੋ ਵਿਚਲੇ ਸ਼ਿਵਲਿੰਗ ਦੀ ਤਸਵੀਰ ਦਿਖਾਉਣ ਵਿਚ ਅਸਮਰਥ ਰਿਹਾ। ਉਹ ਕਹਿਣ ਲਗਾ ਕਿ ਮੈਂ ਤਾਂ ਫੋਟੋ ਸ਼ੌਕ ਨਾਲ ਹੀ ਖਿਚੀ ਅਤੇ ਲੋਕ ਇਸਦੀ ਮੰਗ ਕਰ ਰਹੇ ਹਨ। ਅੱਜ ਕਲ੍ਹ ਉਹ ਫੋਟੋ-ਗ੍ਰਾਫਰ 5 ਤੋਂ 10 ਰੁਪਏ ਤੱਕ ਉਹ ਤਸਵੀਰ ਵੇਚ ਰਿਹਾ ਹੈ। ਜਦ ਅਸੀਂ ਵਾਪਸ ਆ ਰਹੇ ਸੀ ਤਾਂ ਅਸੀਂ ਇਸ ਘਟਨਾ ਨਾਲ ਸਬੰਧਿਤ ਖਿਚੀ ਗਈ ਇੱਕ ਹੋਰ ਤਸਵੀਰ ਦੇਖੀ ਜਿਸ ਵਿਚ ਭਗਵਾਨ ਸਪਸ਼ਟ ਤੌਰ ਤੇ ਦਿਖਾਈ ਦੇ ਰਹੇ ਸਨ। ਅਸੀਂ ਉਸ ਦੁਕਾਨਦਾਰ ਨੂੰ ਪੁਛਿਆ ਕਿ ਉਸਨੇ ਇਹ ਤਸਵੀਰ ਕਿਥੋਂ ਖਰੀਦੀ ਹੈ ਤਾਂ ਉਸਨੇ ਦਸਿਆ ਕਿ ਬਰਿੰਦਰ ਫੋਟੋਗ੍ਰਾਫਰ ਤੋਂ ਲਈ ਹੈ।

ਤਦ ਅਸੀਂ ਬਰਿੰਦਰ ਫੋਟੋਗ੍ਰਾਫਰ ਨੂੰ ਮਿਲੇ ਅਤੇ ਤਸਵੀਰ ਦਿਖਾਉਣ ਲਈ ਕਿਹਾ। ਉਸਨੇ ਸਾਨੂੰ ਤਸਵੀਰ ਦਿਖਾਈ ਜਿਸ ਵਿਚ ਸ਼ਿਵ ਤੇ ਪਾਰਬਤੀ ਬੜੇ ਸਪਸ਼ਟ ਦਿਖਾਈ ਦੇ ਰਹੇ ਸਨ। ਅਸੀਂ ਉਸਨੂੰ ਪੁਛਿਆ ਕਿ ਇਹ ਕਿਵੇਂ ਤਿਆਰ ਕੀਤੀ ਹੈ ਅਤੇ ਇਸ ਵਿਚ ਕਿਥੋਂ ਤੱਕ ਸਚਾਂਈ ਹੈ । ਉਸਨੇ ਕਿਹਾ ਫੋਟੋ ਵਿਚ ਸਚਾਈ ਦੀ ਕੀ ਗੱਲ ਹੈ ਇਸ ਸ਼ਿਵਲਿੰਗ ਵਿਚ ਭਾਵੇਂ ਹੇਮਾਮਾਲਿਨੀ ਦੀ ਫੋਟੋ ਬਣਵਾਂ ਲਵੋ। ਉਸਨੇ ਹੋਰ ਦਸਿਆ ਕਿ ਲੋਕ ਫੋਟੋ ਦੀ ਕਾਫੀ ਮੰਗ ਕਰ ਰਹੇ ਹਨ। ਫੋਟੋ ਜਿੰਨੀ ਸਪਸ਼ਟ ਤੌਰ ਦੇ ਭਗਵਾਨ ਦੇ ਦਰਸ਼ਨ ਕਰਵਾਏਗੀ ਉਨ੍ਹੀ ਹੀ ਜਿਆਦਾ ਵਿਕੇਗੀ। ਅੱਜ ਕਲ੍ਹ ਛੋਟਾ ਸਾਈਜ 5 ਰੁਪਏ ਅਤੇ ਵੱਡਾ ਸਾਈਜ 10 ਰੁਪਏ ਦਾ ਵਿਕ ਰਿਹਾ ਹੈ।

ਜਾਂਚ ਪੜਤਾਲ ਤੋਂ ਬਾਅਦ ਅਸੀਂ ਲੋਕਾਂ ਨੂੰ ਉਪਰੋਕਤ ਤੱਥਾਂ ਤੋਂ ਜਾਣੂ ਕਰਵਾਇਆ ਕਿ ਇਸ ਅਫਵਾਹ ਵਿੱਚ ਕੋਈ ਵੀ ਸਚਾਈ ਨਹੀਂ ਹੈ। ਸ਼ਿਵਲਿੰਗ ਦਾ ਰੰਗ ਬਦਲਨਾ ਕੋਈ ਖਾਸ ਗੱਲ ਨਹੀਂ ਜਿਵੇਂ ਹੋਰ ਚੀਜਾਂ ਦੇ ਰੰਗ ਖਰਾਬ ਹੋ ਜਾਂਦੇ ਹਨ ਉਸੇ ਤਰਾਂ ਸ਼ਿਵਲਿੰਗ ਤੇ ਵੀ ਡੱਬ ਵਗੈਰਾ ਪੈ ਸਕਦੇ ਹਨ ਅਤੇ ਇਹਨਾਂ ਡੱਬਾਂ ਵਿਚੋਂ ਗੈਰ ਵਿਗਿਆਨਕ ਸੋਚ ਵਾਲਾ ਕੋਈ ਵੀ ਵਿਅਕਤੀ ਆਪਣੇ ਭਗਵਾਨ ਦੀ ਤਸਵੀਰ ਦੇਖ ਸਕਦਾ ਹੈ ਜਾਂ ਕਿਸੇ ਹੋਰ ਵਸਤੂ ਬਾਰੇ ਕਲਪਨਾ ਕਰ ਸਕਦਾ ਹੈ। ਸ਼ਿਵਲਿੰਗ ਵਿਚੋਂ ਪਾਣੀ ਨਿਕਲਣ ਵਾਲੀ ਘਟਨਾ ਨੂੰ ਕੋਈ ਵੀ ਮੰਦਰ ਦਾ ਪ੍ਰਬੰਧਕ ਨਹੀਂ ਮੰਨਿਆ । ਉਹਨਾ ਨੇ ਸਪਸ਼ਟ ਕਿਹਾ ਕਿ ਅਸੀਂ ਕਿਸੇ ਵੀ ਪਾਣੀ, ਦੁੱਧ ਜਾਂ ਕੱਚੀ ਲੱਸੀ ਦੀ ਧਾਰ ਵਗੈਰਾ ਕੁਝ ਨਹੀਂ ਦੇਖਿਆ। ਅਸੀਂ ਇਸ ਵਿਗਿਆਨਕ ਯੁੱਗ ਵਿਚ ਰਹਿਣ ਵਾਲੇ ਲੋਕਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਇਹੋ ਜਿਹੀਆਂ ਗੱਲਾਂ ਦੀ ਪੜਤਾਲ ਕਰਨ ਅਤੇ ਪਖੰਡੀਆਂ ਦੇ ਪਰਦੇ-ਫਾਸ਼ ਕਰਨ ।



# ਕਨੇਡਾ ਵਿੱਚ ਨਾਸਤਿਕਾਂ ਦੀ ਗਿਣਤੀ ਵਿੱਚ ਵੱਡਾ ਵਾਧਾ

ਕਨੇਡਾ ਵਿੱਚ ਨਾਸਤਿਕਾਂ ਦੀ ਗਿਣਤੀ ਵਿੱਚ ਪਿਛਲੇ 40 ਸਾਲ ਤੋਂ ਲਗਾਤਾਰ ਵਾਧਾ ਹੋ ਰਿਹਾ ਹੈ। ਜਿਥੇ 1941 ਦੀ ਮਰਦਮਸੁਮਾਰੀ ਵਿੱਚ 'ਕੋਈ ਧਰਮ ਨਹੀਂ' ਲਿਖਵਾਉਣ ਵਾਲਿਆਂ ਦੀ ਗਿਣਤੀ ਕੁਲ ਜਨ-ਸੰਖਿਆ ਦਾ ਕੇਵਲ 0.2% ਸੀ ਉਥੇ 1981 ਵਿੱਚ ਇਹ ਵਧ ਕੇ 7.4% ਹੋ ਗਈ। ਇਹ ਵਾਧਾ ਕਿੰਨੀ ਤੇਜ਼ੀ ਨਾਲ ਹੋ ਰਿਹਾ ਹੈ ਇਹ ਹੇਠ ਦਿੱਤੀ ਸਾਰਨੀ ਤੋਂ ਸਪਸ਼ਟ ਹੋ ਜਾਂਦਾ ਹੈ।

| ਸਾਲ | ਨਾਸਤਿਕਾਂ ਦੀ ਗਿਣਤੀ |
|---|---|
| 1941 | 20,000 ਤੋਂ ਘੱਟ |
| 1951 | 60,000 |
| 1961 | 95,000 |
| 1971 | 930,000 |
| 1981 | 1800,000 |

ਹੋਰ ਕਿਸੇ ਵੀ ਵਿਚਾਰਧਾਰਕ ਗਰੁੱਪ ਵਿੱਚ ਐਨੀ ਤੇਜੀ ਨਾਲ ਵਾਧਾ ਨਹੀਂ ਹੋਇਆ। ਦੂਜੇ ਸਾਰੇ ਧਾਰਮਿਕ ਫਿਰਕਿਆਂ ਦੀ ਗਿਣਤੀ ਜਾਂ ਤਾਂ ਜਨ ਸੰਖਿਆ ਦੇ ਵਾਧੇ ਦੇ ਹਿਸਾਬ ਨਾਲ ਸਥਿਰ ਰਹੀ ਜਾਂ ਥੱਲੇ ਵੱਲ ਗਈ ਹੈ।

ਇਸ ਵਾਧੇ ਦਾ ਇੱਕ ਹੋਰ ਪੱਖ ਇਹ ਹੈ ਕਿ ਨਾਸਤਿਕਾਂ ਵਿਚੋਂ ਔਰਤਾਂ ਦੀ ਗਿਣਤੀ ਵਿੱਚ ਵਾਧਾ ਆਦਮੀਆਂ ਤੋਂ ਵੀ ਵੱਧ ਤੇਜ਼ੀ ਨਾਲ ਹੋ ਰਿਹਾ ਹੈ। ਜਿਥੇ 1971 ਤੋਂ 81 ਤੱਕ ਦੇ ਸਮੇਂ ਵਿੱਚ ਆਦਮੀਆਂ ਵਿੱਚ ਵਾਧੇ ਦੀ ਦਰ 84% ਸੀ ਉਥੇ ਔਰਤਾਂ ਵਿੱਚ ਇਹ ਵਾਧਾ 104% ਸੀ।

ਇਥੇ ਇਹ ਗੱਲ ਵੀ ਧਿਆਨਯੋਗ ਹੈ ਕਿ ਜਨ ਸੰਖਿਆ ਰਿਪੋਰਟਾਂ ਧਰਮ ਦੇ ਬੰਧਨ ਤੋਂ ਮੁਕਤ ਹੋਣ ਵਾਲਿਆਂ ਦੀ ਮੁਕੰਮਲ ਤਸਵੀਰ ਪੇਸ਼ ਨਹੀਂ ਕਰਦੀਆਂ ਕਿਉਂਕਿ ਜਨ ਸੰਖਿਆ ਫਾਰਮ ਦੀ ਬਣਤਰ ਅਜਿਹੀ ਹੈ ਕਿ ਉਸ ਵਿੱਚ ਆਮ ਕਰਕੇ ਰੁਟੀਨ ਵਿੱਚ ਹੀ ਹਰ ਵਿਅਕਤੀ ਦਾ ਪਿਤਾ-ਪੁਰਖੀ ਧਰਮ ਭਰਿਆ ਜਾਂਦਾ ਹੈ ਜਿੰਨਾ ਚਿਰ ਕਿ ਕੋਈ ਵਿਅਕਤੀ ਚੇਤੰਨ ਤੌਰ ਤੇ ਕੋਸ਼ਿਸ਼ ਕਰਕੇ ਆਪਣੇ ਫਾਰਮ ਵਿੱਚ 'ਕੋਈ ਧਰਮ ਨਹੀਂ' ਨਾ ਲਿਖਵਾਏ। ਕੁਝ ਹੋਰ ਸੋਮਿਆਂ (ਜਿਵੇਂ year Book of Canadian Chuschs ਆਦਿ) ਤੋਂ ਅੰਦਾਜ਼ਾ ਲਗਦਾ ਹੈ ਕਿ 1981 ਵਿੱਚ ਘੱਟੋ ਘੱਟ 78 ਲੱਖ ਲੋਕ ਕਿਸੇ ਧਰਮ ਨਾਲ ਸਬੰਧਿਤ ਨਹੀਂ ਸਨ। (ਅੰਗਰੇਜੀ ਮੈਗਜ਼ੀਨ Atheist ਦੀ ਇੱਕ ਰਿਪੋਰਟ ਤੇ ਅਧਾਰਿਤ)

# ਗ਼ਜ਼ਲ

ਤਰਲੋਚਨ ਮਾਛੀਵਾੜਾ

ਮਾਦੇ ਤੋਂ ਹੀ ਉਪਜੀ, ਇਹ ਸ੍ਰਿਸ਼ਟੀ ਹੈ ਮੇਰੇ ਯਾਰਾ।
ਮਾਨਵ ਨੇ ਘੜੀ ਖੁਦ, ਰੱਬ ਵਰਗੀ ਸ਼ੈ ਮੇਰੇ ਯਾਰਾ।

ਮਾਦਾ ਹੀ ਹਕੀਕਤ ਹੈ, ਕਿ ਬਾਕੀ ਝੂਠੀਆਂ ਗੱਲਾਂ,
ਨਿਰੀ ਹੈ ਕਲਪਨਾ, ਨਰਕਾਂ ਦਾ ਦਿੱਤਾ ਭੈ ਮੇਰੇ ਯਾਰਾ।

ਦੁਨੀਆਂ ਚੰਦ ਤੇ ਪੁੱਜੀ, ਤੇ ਤੂੰ ਮੰਦਰ 'ਚ ਹੀ ਪੁੱਜੇਂ,
ਵਕਤ ਦੀ ਗਤੀ ਦੇ ਨਾਲ, ਸਿੱਖ ਤੁਰਨਾ ਐ ਮੇਰੇ ਯਾਰਾ।

ਜੋ ਗੱਲ ਤਰਕ ਦੀ ਕਸੱਵਟੀ ਤੇ ਨਾ ਉੱਤਰੇ ਪੂਰੀ,
ਨਿਰਾ ਧੋਖਾ ਹੈ ਤੂੰ ਧੋਖੇ ਨੂੰ ਧੋਖਾ ਕਹਿ ਮੇਰੇ ਯਾਰਾ।

ਧਰਮ ਦਾ ਫਲਸਫ਼ਾ ਜੋ ਰੇਤ ਦੀ ਬੁਨਿਆਦ ਤੇ ਬਣਿਐਂ
ਹੈ ਵਿਗਿਆਨ ਦੀ ਧਾਰਾ ਨਾਲ ਜਾਣਾ ਢਹਿ ਮੇਰੇ ਯਾਰਾ।

★ ★ ★

# ਕਾਲੇ ਦਿਨ

ਬਲਬੀਰ ਪਰਵਾਨਾ

ਇਹਨਾਂ ਦਿਨਾਂ 'ਚ
ਜਦੋਂ ਕਿ ਜ਼ਹਿਰ ਬੀਜੀ ਜਾ ਰਹੀ ਹੈ
ਚੁਪ ਚਾਪ, ਦਰਸ਼ਕ ਬਣਿਆਂ ਸਰ ਨਹੀਂ ਸਕਣਾ
ਇਸ ਜ਼ਹਿਰ ਫ਼ਲ-ਫੁੱਲ ਗਈ
ਤਾਂ ਨਿਗਲ ਜਾਣਾ ਹੈ ਹਰ ਕੁਮਕਦਾ ਹਾਸਾ
ਖੇਤ, ਜੂਹਾਂ, ਘਰ, ਵਿਹੜੇ, ਗਲੀਆਂ, ਸੱਥ
ਸਭ ਕੁਝ ਈ
ਸੰਤਾਲੀ ਦੇ ਹਾਦਸਿਆਂ ਤੇ ਝੂਰਨ ਵਾਲਿਓ
ਧੱਕਿਆ ਜਾ ਰਿਹਾ ਹੈ
ਤੁਹਾਡੇ ਵਿਹੜਿਆਂ 'ਚ ਇਕ ਹੋਰ ਸੰਤਾਲੀ
ਖਬਰਦਾਰ ਹੋਵੋ।
ਕਿਤੇ ਵਾ-ਵਰੋਲਾ ਫਿਰ ਨਾ ਜਾਵੇ



# ਹੱਡ - ਬੀਤੀਆਂ ਜੱਗ - ਬੀਤੀਆਂ

## ਕਰਾਮਾਤੀ ਰਾਖ

ਮਾਤਾ ਜੀ ਦੇ ਸੁਰਗਵਾਸ ਹੋ ਜਾਣ ਕਾਰਨ ਛੋਟੀ ਉਮਰ ਵਿੱਚ ਹੀ ਮੇਰੇ ਤੇ ਉਹ ਜਿੰਮੇਵਾਰੀਆਂ ਆ ਪਈਆਂ, ਜਿਹੜੀਆਂ ਕਿ ਕਈ ਹੰਢੇ ਵਰਤੇ ਇਨਸਾਨ ਵੀ ਚੰਗੀ ਤਰ੍ਹਾਂ ਨਹੀਂ ਨਿਭਾ ਸਕਦੇ। ਦੁਨੀਆਂਦਾਰੀ ਦੀ ਪੂਰੀ ਸਮਝ ਨਾ ਹੋਣ ਕਰਕੇ ਮੈਂ ਆਪਣੀ ਘਰਵਾਲੀ ਅਤੇ ਛੋਟੀ ਬੱਚੀ ਦੇ ਬੀਮਾਰ ਰਹਿਣ ਤੇ ਕਾਫ਼ੀ ਪ੍ਰੇਸ਼ਾਨ ਰਹਿੰਦਾ ਸੀ। ਡਾਕਟਰੀ ਇਲਾਜ ਕਰਵਾਉਣ ਦੇ ਨਾਲੋਂ ਨਾਲ ਸਾਡੇ ਇੱਕ ਹਮਦਰਦ ਗੁਆਂਢੀ ਦੇ ਕਹਿਣ ਤੇ ਰਾਮਪੁਰਾ ਮੰਡੀ ਦੇ ਨੇੜੇ ਪਿੰਡ ਕੋਟੜੇ ਦੇ ਇੱਕ ਬਜੁਰਗ (ਸਿਆਣੇ) ਸਰਦਾਰ ਸਿੰਘ ਤੋਂ ਇਲਾਜ ਕਰਵਾਉਣਾ ਸ਼ੁਰੂ ਕਰ ਦਿੱਤਾ। ਖੈਰ ਸਭ ਠੀਕ ਹੋ ਗਿਆ ਪਤਾ ਨਹੀਂ ਡਾਕਟਰੀ ਇਲਾਜ ਨਾਲ ਠੀਕ ਹੋਇਆ ਜਾਂ ਸਿਆਣੇ ਦੇ ਮੰਤਰਾਂ ਨਾਲ ਇਹ ਸਭ ਉਸ ਵਕਤ ਮੇਰੀ ਸਮਝ ਤੋਂ ਬਾਹਰ ਸੀ।

ਇਸ ਤੋਂ ਬਾਦ ਮੇਰੀ ਤੇ ਘਰਵਾਲੀ ਦੀ ਬਾਬੇ ਪ੍ਰਤੀ ਸ਼ਰਧਾ ਵੱਧ ਗਈ। ਮੇਰੀ ਘਰ ਵਾਲੀ ਨੇ ਬਾਬਾ ਜੀ' ਅੱਗੇ ਬੇਨਤੀ ਕੀਤੀ ਕਿ ਸਾਨੂੰ ਪੁੱਤਰ ਦੀ ਦਾਤ ਬਖ਼ਸੀ ਜਾਵੇ। ਬਾਬਾ ਜੀ ਹਰ ਮਹੀਨੇ ਤੇਰਸ ਵਾਲੇ ਦਿਨ ਰਾਖ ਦਿਆ ਕਰਦੇ ਸਨ। ਅਤੇ ਹੋਰ ਵੀ ਕਈ ਜਾਦੂ ਮੰਤਰ ਕਰਿਆ ਕਰਦੇ ਸਨ। ਪਰ ਬਾਵਜੂਦ ਇਸ ਦੇ ਮੇਰੇ ਘਰ ਲੜਕੀ ਪੈਦਾ ਹੋਈ। ਸਾਡਾ ਵਿਸ਼ਵਾਸ ਬਾਬਾ ਜੀ ਤੋਂ ਉਠ ਗਿਆ ਪਰ ਘਰ ਵਾਲੇ ਮੈਨੂੰ ਰਾਖ ਲੈਣ ਲਈ ਭੇਜਦੇ ਰਹੇ। ਪਰ ਮੈਂ ਆਪਣੇ ਖੇਤੋਂ ਜਿਥੋਂ ਵੀ ਦਿਲ ਕਰਦਾ ਰਾਖ ਲੈ ਆਉਂਦਾ। ਇਸ ਰਾਖ ਦੀ ਮਿਹਰਬਾਨੀ ਨਾਲ ਹੀ ਤਕਰੀਬਨ ਦੋ ਸਾਲ ਤਕ ਸਾਡੇ ਘਰ ਸੁੱਖ ਚੈਨ ਰਿਹਾ, ਉਸ ਤੋਂ ਬਾਅਦ ਮੇਰੇ ਘਰ ਵਾਲੀ ਨੇ ਜਦ ਤੀਜੇ ਬੱਚੇ ਨੂੰ ਜਨਮ ਦੇਣਾ ਸੀ ਤਾਂ ਮੈਨੂੰ ਫਿਰ ਬਾਬਾ ਜੀ ਕੋਲ ਰਾਖ ਲੈਣ ਲਈ ਭੇਜਿਆ ਗਿਆ, ਪਰ ਮੈਂ ਉਹੀ ਖੇਤ ਵਾਲੀ ਰਾਖ ਲਿਆ ਕੇ ਦੇ ਦਿੱਤੀ। ਜਿਸ ਦੀ ਮਿਹਰਬਾਨੀ ਨਾਲ ਸਾਡੇ ਘਰ ਮੁੰਡੇ ਨੇ ਜਨਮ ਲਿਆ। ਇਸ ਤੋਂ ਬਾਦ ਸਾਡੇ ਕਿੰਨੇ ਹੀ ਰਿਸ਼ਤੇਦਾਰਾਂ ਨੇ ਮੁੰਡੇ ਲੈਣ ਦੀ ਖਾਤਰ ਮੇਰੇ ਕੋਲੋਂ ਬਾਬਾ ਜੀ ਦੀ ਕਰਮਾਤੀ ਰਾਖ ਮੰਗਵਾਉਣੀ ਸ਼ੁਰੂ ਕਰ ਦਿੱਤੀ। ਜਿਸ ਦੇ ਫਲਸਰੂਪ ਕਈਆਂ ਦੇ ਲੜਕੇ ਹੋਏ। ਸਾਰੇ ਸਾਕ ਸਬੰਧੀਆਂ ਵਿੱਚ ਬਾਬਾ ਜੀ ਦੀ ਧੰਨ-ਧੰਨ ਹੋ ਗਈ। ਪਰ ਅਸਲੀਅਤ ਤੋਂ ਸਾਰੇ ਅਨਜਾਣ ਸਨ। ਕਿ ਮੁੰਡੇ ਦੇਣ ਵਾਲੀ ਰਾਖ ਕਿੱਥੋਂ ਆਉਂਦੀ ਹੈ ?

ਮੇਰੇ ਇਸ ਝੂਠ ਦਾ ਪਰਦਾ ਉਸ ਸਮੇਂ ਫਾਸ਼ ਹੋ ਗਿਆ ਜਦ ਇੱਕ ਵਾਰੀ ਸਾਡੇ ਗੁਆਂਢੀਆਂ ਨੇ ਜੋ ਕਿ ਬਾਬੇ ਦੇ ਸ਼ਰਧਾਲੂ ਸਨ, ਮੇਰੇ ਰਾਖ ਲੈਣ ਗਏ ਬਾਦ ਸਾਡੇ ਘਰ ਇਹ ਦੱਸ ਦਿੱਤਾ ਕਿ ਬਾਬਾ ਜੀ ਸਵਰਗਵਾਸ ਹੋ ਗਏ। ਪਰ ਮੈਂ ਸ਼ਾਮ ਨੂੰ ਰਾਖ ਲੈ ਕੇ ਘਰ ਪਹੁੰਚ ਗਿਆ। ਘਰਦਿਆਂ ਨੂੰ ਬਾਬਾ ਜੀ ਦੀਆਂ ਕਈ ਗੱਲਾਂ ਦੱਸੀਆਂ ਕਿ ਬਾਬਾ ਜੀ ਨੇ ਇਹ ਤਕੀਦਾਂ ਕੀਤੀਆਂ ਹਨ। ਇਸ ਵਾਰ ਰਾਖ ਥੋੜੀ ਦਿੱਤੀ ਹੈ ਨਾਲ ਇਹ ਭੀ ਕਿਹਾ ਹੈ ਕਿ ਰਾਖ ਪਾਣੀ ਵਿੱਚ ਪਾ ਕੇ ਵਰਤਣੀ ਹੈ। ਮੈਂ ਅਜੇ ਹੋਰ ਕੁੱਝ ਕਹਿਣ ਹੀ ਲੱਗਿਆ ਸੀ ਕਿ ਘਰ ਵਾਲਿਆ ਨੇ ਦੱਸਿਆ ਕਿ ਬਾਬਾ ਜੀ ਨੂੰ ਤਾਂ ਮਰਿਆਂ ਪੰਦਰਾਂ ਦਿਨ ਹੋ ਗਏ ਹਨ ਇਸ ਤੋਂ ਬਾਦ ਮੇਰੀ ਇਹ ਖੇਡ ਖਤਮ ਹੋ ਗਈ। ਸਾਰੀ ਕਹਾਣੀ ਸੱਚ ਸੱਚ ਦੱਸ ਦਿੱਤੀ ਸਾਰੇ ਇੱਕ ਦੂਜੇ ਦੇ ਮੂੰਹ ਵੱਲ ਤੱਕਣ ਲੱਗ ਪਏ।

ਸੁਖਪਾਲ ਸਿੰਘ
ਰਾਮਾ ਮੰਡੀ ਬਠਿੰਡਾ

---

## ਰੁਮਾਲ ਵਿੱਚ ਤੋੜੀ ਤੀਲੀ ਦਾ ਸਾਬਤ ਹੋ ਜਾਣਾਂ

ਜਦ ਮੈਂ ਦਸਵੀਂ ਜਮਾਤ ਵਿੱਚ ਪੜਦਾ ਸੀ ਤਾਂ ਮੈਂ ਸਕੂਲ 'ਚ ਇੱਕ ਦਿਨ ਕਹਿ ਦਿੱਤਾ ਕਿ ਜਾਦੂ ਕੋਈ ਚੀਜ਼ ਨਹੀਂ ਹੁੰਦੀ ਇਹ ਸਭ ਹੱਥ ਦੀ ਸਫਾਈ ਹੀ ਹੁੰਦੀ ਹੈ। ਕੁਝ ਵਿਦਿਆਰਥੀਆਂ ਨੇ ਮੇਰੀ ਇਸ ਗੱਲ ਨੂੰ ਮੰਨ ਲਿਆ ਅਤੇ ਕੁਝ ਵਿਦਿਆਰਥੀਆਂ ਨੇ ਇਸਨੂੰ ਗਲਤ ਦੱਸਿਆ ਅਤੇ ਕਹਿਣ ਲੱਗੇ ਕਿ ਜਾਦੂ ਹੁੰਦਾ ਹੈ।

ਇੱਕ ਵਿਦਿਆਰਥੀ ਨੇ ਇਹ ਕਹਿ ਕੇ ਮੇਰੇ ਨਾਲ ਸ਼ਰਤ ਲਾ ਲਈ ਕਿ" ਰੁਮਾਲ ਦੇ ਵਿੱਚ ਮੈਂ ਇੱਕ ਸੀਖ (ਤੀਲੀ) ਪਾਵਾਂਗਾ ਅਤੇ ਤੂੰ ਉਸਨੂੰ ਤੋੜ ਦੇਵੀਂ ਤੇ ਮੈਂ ਉਸਨੂੰ ਮੁੜ ਸਾਬਤ ਕਰ ਦੇਵਾਂਗਾ ਯਾਨੀ ਕਿ ਜੋੜ ਦੇਵਾਂਗਾ।" ਇਹ ਗੱਲ ਸਾਡੀ ਸਾਰੀ ਜਮਾਤ ਲਈ ਬਹੁਤ ਦਿਲਚਸਪ ਬਣ ਗਈ। ਸਾਡੀ ਸ਼ਰਤ ਪੰਜ-ਪੰਜ ਰੁਪਏ ਦੀ ਲੱਗੀ ਸੀ ਅਤੇ ਇੱਕ ਵਿਦਿਆਰਥੀ ਨੂੰ ਇਹ ਪੈਸੇ ਫੜਾ ਦਿੱਤੇ ਗਏ।

ਉਸਨੇ ਇੱਕ ਮਾਚਿਸ ਦੀ ਤੀਲੀ ਲੈ ਕੇ ਮੇਰੇ ਕੋਲੋਂ ਰੁਮਾਲ ਵਿੱਚ ਰਖਵਾ ਕ ਰੁਮਾਲ ਵਿੱਚ ਵਲੇਟ ਲਈ ਅਤੇ ਮੈਨੂੰ ਕਿਹਾ ਕਿ ਇਸਨੂੰ ਤੋੜ ਦੇ। ਮੈਂ ਉਸਨੂੰ ਰੁਮਾਲ ਵਿੱਚ ਚੰਗੀ ਤਰਾਂ ਤੋੜ ਦਿੱਤਾ। ਪਰ ਉਸਨੇ ਰੁਮਾਲ ਖੋਹਲ ਕੇ ਤੀਲੀ ਪਹਿਲੀ ਹਾਲਤ ਵਿੱਚ ਹੀ ਮੈਨੂੰ ਫੜਾ ਦਿੱਤੀ। ਇੱਕ ਵਾਰ ਤਾਂ ਮੈਂ ਉਥੇ ਪਾਣੀ-ਪਾਣੀ ਹੋ ਗਿਆ ਅਤੇ ਜਿਹੜੇ ਮੇਰੇ ਵੱਲ ਦੇ ਵਿਦਿਆਰਥੀ ਸਨ ਉਹ ਵੀ ਉਸਦੇ ਮਗਰ ਹੋ ਗਏ।

ਪਰ ਮੇਰਾ ਆਪਣੇ ਵਿਚਾਰਾਂ ਤੇ ਨਿਸਚਾ ਪੱਕਾ ਸੀ ਸੋ ਮੈਂ ਉਸਨੂੰ ਦੁਬਾਰਾ ਇਹ ਜਾਦੂ ਇੱਕ ਵਾਰ ਫਿਰ ਕਰਨ ਲਈ ਕਿਹਾ। ਜਦ ਉਸਨੇ ਦੁਬਾਰਾ ਇਹ 'ਜਾਦੂ' ਕੀਤਾ ਤਾਂ ਮੈਂ ਉਸਦੀ ਚਲਾਕੀ ਫੜ ਲਈ ਅਤੇ ਪੰਜ ਰੁਪਏ ਦੀ ਸ਼ਰਤ ਜਿੱਤ ਲਈ।

**ਕਾਰਣ** :- ਇਸ ਦਾ ਕਾਰਣ ਇਹ ਸੀ ਕਿ ਜਿਹੜਾ ਉਸ ਕੋਲ ਰੁਮਾਲ ਸੀ ਉਸ ਰੁਮਾਲ ਦੀ ਲੇੜ੍ਹੀ ਵਿੱਚ ਚਾਰੇ ਪਾਸੇ ਇੱਕ ਇੱਕ ਤੀਲੀ ਪਾਈ ਹੋਈ ਸੀ। ਜਦੋਂ ਉਸਨੇ ਮੈਨੂੰ ਤੀਲੀ ਤੋੜਨ ਲਈ ਕਿਹਾ ਤਾਂ ਲੇੜ੍ਹੀ ਵਿਚਲੀ ਤੀਲੀ ਹੀ ਅੱਗੇ ਕਰਕੇ ਤੁੜਵਾ ਲਈ ਅਤੇ ਮੇਰੇ ਦੁਆਰਾ ਰੱਖੀ ਗਈ ਤੀਲੀ ਨੂੰ ਰੁਮਾਲ ਵਿਚਲੀ ਝਹਿ ਵਿੱਚ ਸੁਰੱਖਿਅਤ ਹੀ ਰਖਿਆ। ਇਸ ਤਰਾਂ ਉਹ ਆਪਣੀ ਹੱਥ ਦੀ ਸਫਾਈ ਨੂੰ ਹੀ ਜਾਦੂ ਦੱਸ ਰਿਹਾ ਸੀ। ਪਰ ਮੈਂ ਆਖਿਰ ਉਸਦੀ ਚਲਾਕੀ ਫੜ ਕੇ ਪੰਜ ਰੁਪਏ ਦੀ ਸ਼ਰਤ ਜਿੱਤ ਲਈ ਅਤੇ ਫਿਰ ਸਾਰੇ ਵਿਦਿਆਰਥੀ ਇਹ ਮੰਨਣ ਲੱਗੇ ਕਿ ਇਹ ਸਭ ਹੱਥ ਦੀ ਸਫਾਈ ਹੀ ਹੁੰਦੀ ਹੈ ਜਾਦੂ ਆਦਿ ਕੁਝ ਨਹੀਂ ਹੁੰਦਾ।

ਨੰਦ ਕਿਸ਼ੋਰ 'ਨੀਟੂ'
ਹਮੀਦੀ (ਸੰਗਰੂਰ)

---

## ਲਾਲਟੈਨਾਂ ਵਾਲੀਆਂ ਭੂਤਾਂ

ਕਝ ਵਰ੍ਹੇ ਪਹਿਲਾਂ ਦੀ ਗੱਲ ਹੈ। ਮੈਂ ਖੇਤ ਵਿੱਚ ਕਣਕ ਨੂੰ ਪਾਣੀ ਲਾ ਰਿਹਾ ਸੀ। ਖੇਤ ਦੇ ਨਾਲ ਹੀ ਸਿਵੇਂ (ਸ਼ਮਸ਼ਾਨ) ਸਨ। ਮੈਂ ਅਕਸਰ ਹੀ ਸਿਵਿਆਂ ਵਿੱਚ ਧੂਣੀ ਜਾਲਕੇ ਸੇਕ ਲੈਂਦਾ ਸੀ। ਅੱਧੀ ਰਾਤ ਦੇ ਕਰੀਬ ਮੈਨੂੰ ਸਿਵਿਆਂ ਵਲੋਂ ਭੂਤ ਦਿਖਾਈ ਦਿੱਤੀ ਜੋ ਮੇਰੇ ਵੱਲ ਆ ਰਹੀ ਸੀ। ਮੈਂ ਦੂਰੋਂ ਹੀ ਉਸ ਨੂੰ ਲਲਕਾਰਿਆ ਤਾਂ ਉਹ ਚਲੀ ਗਈ। ਕੁਝ ਦੇਰ ਬਾਅਦ ਮੈਂ ਦੁਬਾਰਾ ਦੇਖਿਆ ਕਿ ਸਿਵਿਆਂ ਵਲੋਂ ਕਈ ਭੂਤਾਂ ਲਾਲਟੈਣਾਂ ਲੈ ਕੇ ਆ ਰਹੀਆਂ ਸਨ। ਮੈਂ ਬਹੁਤ ਡਰ ਗਿਆ ਸੀ ਮੈਨੂੰ ਲਗਿਆ ਕਿ ਉਹ ਭੂਤਾਂ ਮੈਨੂੰ ਲੱਭ ਰਹੀਆਂ ਹਨ।

ਮੈਂ ਸੁਣਿਆ ਹੋਇਆ ਸੀ ਕਿ ਭੂਤਾਂ ਪਾਣੀ ਤੋਂ ਡਰਦੀਆਂ ਹਨ। ਮੈਂ ਭੱਜ ਕੇ ਨਜਦੀਕ ਦੇ ਟੋਭੇ ਵਿੱਚ ਵੜ ਗਿਆ ਮੈਨੂੰ ਉਹਨਾਂ ਦੀਆਂ ਅਵਾਜਾਂ ਸਾਫ ਸੁਣਾਈ ਦੇ ਰਹੀਆਂ ਸਨ ਕਿ ਇਥੇ ਤਾਂ ਕੋਈ ਨਹੀਂ ਦਿਸਦਾ। ਮੈਂ ਡਰਦੇ ਮਾਰੇ ਮੂੰਹ ਤੇ ਵੀ ਪਾਣੀ ਪਾਈ ਜਾ ਰਿਹਾ ਸੀ। ਕਿਤੇ ਭੂਤਾਂ ਮੂੰਹ ਤੇ ਅਸਰ ਨਾ ਕਰ ਦੇਣ। ਉਹਨਾਂ ਦੇ ਚਲੇ ਜਾਣ ਤੋਂ ਬਾਅਦ ਮੇਰਾ ਬੁਰਾ ਹਾਲ ਸੀ ਠੰਢ ਨਾਲ ਸ਼ਰੀਰ ਸੁੰਨ ਹੋ ਰਿਹਾ ਸੀ।

ਦਿਨ ਚੜ੍ਹਦੇ ਸਾਰ ਮੇਰਾ ਵੱਡਾ ਭਰਾ ਚਾਹ ਲੈ ਕੇ ਆ ਗਿਆ। ਮੈ ਰਾਤ ਵਾਲੀ ਘਟਨਾ ਦੱਸੀ। ਉਸ ਨੇ ਦਸਿਆ ਕਿ ਉਹ ਤਾਂ ਸਾਡੇ ਗੁਆਢੀ ਸਨ ਉਹ ਆਪਣੀ ਬਜੁਰਗ ਔਰਤ ਨੂੰ ਲੱਭ ਰਹੇ ਸਨ ਜਿਸਦੇ ਦਿਮਾਗ ਵਿਚ ਨੁਕਸ ਸੀ। ਜੇਕਰ ਮੈਨੂੰ ਪਤਾ ਨਾ ਲੱਗਦਾ ਤਾਂ ਮੈਂ ਖੇਤ ਜਾਣੋ ਹਟ ਜਾਂਦਾ।

ਕੁਲਵਿੰਦਰ ਮਹਿਲਾਂ ਚੌਂਕ

---

ਉਂਜ ਤਾਂ ਫਿਲਮਾਂ ਵਾਲਿਆਂ ਦੇ ਅੰਧ-ਵਿਸ਼ਵਾਸ਼ ਪਹਿਲਾਂ ਤੋਂ ਹੀ ਮਸ਼ਹੂਰ ਹਨ, ਪਰ ਪਿਛਲੇ ਦਿਨੀਂ ਇਸਦੀ ਇੱਕ ਅਜੀਬ ਮਿਸਾਲ ਦੇਖਣ ਨੂੰ ਮਿਲੀ ਜਦ ਕਿ ਇੱਕ ਅੰਧ-ਵਿਸ਼ਵਾਸ਼ਾਂ ਦੇ ਖਿਲਾਫ ਬਣੀ ਫਿਲਮ ਨੂੰ ਹੀ ਅੰਧ-ਵਿਸਵਾਸ਼ੀ ਤਰੀਕੇ ਨਾਲ ਰਿਲੀਜ਼ ਕੀਤਾ ਗਿਆ। ਫਿਲਮ ਦਾ ਨਾਂ ਹੈ 'ਅਨਕਹੀ' ਜਿਸਨੂੰ ਅਮੋਲ ਪਾਲੇਕਰ ਨੇ ਬਣਾਇਆ। ਇਸ ਫਿਲਮ ਵਿੱਚ ਅੰਧ-ਵਿਸ਼ਵਾਸ਼ੀ ਲੋਕਾਂ ਤੇ ਅਮੋਲ ਪਾਲੇਕਰ ਨੇ ਆਪਣੇ ਢੰਗ ਨਾਲ ਕਾਫੀ ਚੋਟ ਕੀਤੀ ਹੈ। ਪਰ ਇਸ ਫਿਲਮ ਦਾ ਡਿਸਟਰੀਬਿਊਟਰ ਐਫ. ਸੀ. ਮਹਿਰਾ ਇਹ ਫਿਲਮ ਰਿਲੀਜ਼ ਕਰਨ ਤੋਂ ਪਹਿਲਾਂ ਜਯੋਤਿਸ਼ੀ ਕੋਲ ਗਿਆ ਜਿਸਨੇ ਫਿਲਮ ਰਿਲੀਜ਼ ਕਰਨ ਲਈ 18 ਤਰੀਕ ਸ਼ੁਭ ਦੱਸੀ। ਅਤੇ 18 ਤਰੀਕ ਨੂੰ ਦਿਨ ਵੀਰਵਾਰ ਪੈਂਦਾ ਸੀ ਜਦ ਕਿ ਆਮ ਹਾਲਤ ਵਿੱਚ ਹਰ ਨਵੀਂ ਫਿਲਮ ਸ਼ੁਕਰਵਾਰ ਨੂੰ ਸਿਨੇਮਾ ਹਾਲ ਵਿੱਚ ਲਗਾਈ ਜਾਂਦੀ ਹੈ। ਪਰ ਜੋਤਸ਼ੀ ਦੀ ਮੇਹਰਬਾਨੀ ਕਰਕੇ ਅੰਧ ਵਿਸ਼ਵਾਸ਼ਾਂ ਖਿਲਾਫ ਬਣੀ ਇਹ ਫਿਲਮ ਨਾਵਲ .ੀ ਸਿਨਮੇ ਵਿਚ ਵੀਰਵਾਰ ਨੂੰ ਲਗਾਈ ਗਈ।

ਸੰਪਾਦਕ ਤਰਕਸ਼ੀਲ
ਪੋਸਟ ਬਾਕਸ ਨੰ: 48
ਕੋਟ ਕਪੂਰਾ
151204 (ਭਾਰਤ)

★ ਮੈਂ ਮਹਿਸੂਸ ਕੀਤਾ ਹੈ ਕਿ ਸਕੂਲ ਦੇ ਬੱਚੇ ਬਹੁਤ ਛੇਤੀ ਗ੍ਰਹਿਣ ਕਰਦੇ ਹਨ। ਉਹ ਚਲਦੇ ਫਿਰਦੇ ਇਸ਼ਤਿਹਾਰ ਹੁੰਦੇ ਹਨ। ਵੱਧ ਤੋਂ ਵੱਧ ਪ੍ਰੋਗ੍ਰਾਮ ਸਕੂਲਾਂ ਵਿੱਚ ਦੇਣ ਦੀ ਯੋਜਨਾ ਬਣਾਓ।

—ਗੁਰਚਰਨ ਢੁੱਡੀਕੇ

★ ਪੰਜਾਬ ਰੈਸ਼ਨੇਲਿਸਟ ਸੁਸਾਇਟੀ ਦੀਆਂ ਇਕਾਈਆਂ ਲਈ ਇੱਕ ਸੁਝਾਅ ਹੈ ਕਿ ਉਹ ਆਪਣੇ ਪ੍ਰੋਗ੍ਰਾਮ ਸਕੂਲਾਂ ਵਿੱਚ ਬੱਚਿਆਂ ਅੱਗੇ ਪੇਸ਼ ਕਰਨ ਤਾਂ ਕਿ ਬੱਚਿਆਂ ਵਿੱਚ ਭੂਤਾਂ-ਪ੍ਰੇਤਾਂ ਤੇ ਗੈਬੀ ਸ਼ਕਤੀ ਬਾਰੇ ਧਾਰਨਾਂ ਬਣਨ ਤੋਂ ਪਹਿਲਾਂ ਹੀ ਖਤਮ ਕੀਤੀ ਜਾ ਸਕੇ। ਘੱਟੋ-ਘੱਟ ਕੁੜੀਆਂ ਦੇ ਸਕੂਲਾਂ ਤੇ ਕਾਲਿਜਾਂ ਨੂੰ ਜਰੂਰ ਕਵਰ ਕੀਤਾ ਜਾਵੇ। ਕਿਉਂਕਿ ਇਸਤਰੀਆਂ ਇਹਨਾਂ ਭਰਮ ਭੁਲੇਖਿਆਂ ਦੀਆਂ ਵੱਧ ਸ਼ਿਕਾਰ ਹਨ।

ਰਾਜ ਕੁਮਾਰ
ਰਾਮਪੁਰਾ ਫੂਲ

★ ਮੈਂ ਆਪ ਨੂੰ ਇੱਕ ਸੁਝਾਉ ਵੀ ਦੇਣਾ ਚਾਹੁੰਦਾ ਹਾਂ ਕਿ ਤੁਸੀਂ ਹਰ ਇਲਾਕੇ ਵਿੱਚ ਡਰਾਮਾ ਮੰਡਲੀਆਂ ਤਿਆਰ ਕਰਵਾਓ ਜੋ ਕਿ ਭੂਤ-ਪ੍ਰੇਤ, ਰੂਹਾਂ ਆਦਿ ਦਾ ਪਰਦਾਫਾਸ਼ ਕਰਨ। ਇਹ ਬਹੁਤ ਜਰੂਰੀ ਹੈ ਕਿਉਂਕਿ ਸਾਡੀ ਬਹੁਤੀ ਜਨਤਾ ਅਨਪੜ੍ਹ ਹੈ ਜੋ ਕਿ ਇਸ ਪਰਚੇ ਨੂੰ ਪੜ੍ਹ ਨਹੀਂ ਸਕਦੀ। ਉਨ੍ਹਾਂ ਲੋਕਾਂ ਵਿੱਚ ਜਾਗ੍ਰਤੀ ਪੈਦਾ ਕਰਨੀ ਜਰੂਰੀ ਹੈ।

ਬਲਤੇਜ ਸਿੰਘ, ਮਿਸਿਜ਼ ਵੀਨਾ
ਮੈਡੀਕਲ ਕਾਲਿਜ ਫਰੀਦਕੋਟ।

★ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੇ ਦ੍ਰਿਸ਼ਟੀਕੋਣ ਨੂੰ ਆਮ ਲੋਕਾਂ ਤੱਕ ਪਹੁੰਚਾਉਣ ਲਈ; ਜੋ ਸਚਮੁੱਚ ਇਸ ਲੋੜ ਦੇ ਹੱਕੀ ਹਨ ਉਹਨਾਂ ਤੱਕ ਸਮਝ ਪਹੁੰਚਦੀ ਕਰਨ ਲਈ ਛੋਟੇ-ਛੋਟੇ ਟ੍ਰੈਕਟ (ਲੀਫਲੈਟ/ਹੈਂਡਬਿੱਲ ਆਦਿ) ਪ੍ਰਕਾਸ਼ਿਤ ਕਰਕੇ ਵੰਡਣੇ ਚਾਹੀਦੇ ਨੇ। ਇਸਦੇ ਸਬੰਧ ਵਿੱਚ ਸਹਾਇਕ ਰਾਸ਼ੀ 0.25,0.50 ਪੈਸੇ ਜਾਂ 1 ਰੁਪਿਆ ਤੱਕ ਰੱਖੀ ਜਾ ਸਕਦੀ। ਇਹ ਟ੍ਰੈਕਟ 'ਫੈਲੇ ਵਿਦਿਆ ਚਾਨਣ ਹੋਏ' ਦਾ ਕੰਮ ਤੇਜ਼ੀ ਨਾਲ ਕਰਨਗੇ।

ਗੁਰਪ੍ਰੀਤ-ਸੰਗਰੂਰ

★ਤਰਕਸ਼ੀਲ ਪੜ੍ਹਿਆ, ਬੜਾ ਦਿਲ ਖਿਚਵਾਂ ਲਗਿਆ। ਸਰਗਰਮੀਆਂ ਵਾਲੇ ਕਾਲਮ ਵਿੱਚ 'ਭਰੀ ਸੱਥ 'ਚ...ਪਾਖੰਡੀ ਸਾਧ ਦਾ ਪਰਦਾਫਾਸ਼' ਤੇ ਦੋ ਪਖੰਡੀ ਬਾਬਿਆਂ ਦਾ ਪਰਦਾਫਾਸ਼ ਰਿਪੋਰਟਾਂ ਲੱਗੀਆਂ ਹਨ ਤੇ ਵੈਸੇ ਵੀ ਕਈ ਥਾਂ ਤੇ ਪਖੰਡੀ ਸਾਧਾਂ ਸੰਤਾਂ ਦੇ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਸਾਨੂੰ ਤਾਂ ਪਤਾ ਹੀ ਹੈ ਕਿ ਸਾਧ, ਚੇਲੇ ਆਦਿ ਸਾਰੇ ਹੀ ਪਖੰਡੀ ਹਨ, ਫਿਰ ਪਖੰਡੀ ਸ਼ਬਦ ਦੀ ਵਰਤੋਂ ਕਿਉਂ? ਇਸਦਾ ਮਤਲਬ ਇਹ ਨਿਕਲਦਾ ਹੈ ਕਿ ਸੁਸਾਇਟੀ ਤਾਂ ਸਿਰਫ ਪਖੰਡੀਆਂ ਦਾ ਹੀ ਪਰਦਾਫਾਸ਼ ਕਰਦੀ ਹੈ ਤੇ ਕੁਝ ਅਸਲੀ ਸਾਧ-ਸੰਤ ਵੀ ਹਨ। ਇਸ ਭੁਲੇਖੇ ਨੂੰ ਦੂਰ ਕਰਨ ਲਈ ਪਖੰਡੀ ਸ਼ਬਦ ਦੀ ਵਰਤੋਂ ਨਹੀਂ ਕਰਨੀ ਚਾਹੀਦੀ।

ਬੁੱਧ ਸਿੰਘ—ਬਠਿੰਡਾ ਇਕਾਈ

★ਤਰਕਸ਼ੀਲ ਦੇ ਤਿੰਨੇ ਅੰਕ ਪੜ੍ਹੇ ਹਨ। ਰਸਾਲਾ ਬਹੁਤ ਵਧੀਆ ਹੈ। ਰਾਹੁਲ ਸੰਕਰਤਾਇਨ ਦਾ ਲੇਖ ਅਤੇ ਹਿਪਨੋ-ਟਿਜ਼ਮ ਕੀ ਹੈ? ਵਧੀਆ ਲੜੀਆ ਹਨ। ਫਿਰਕੂ ਫਸਾਦ ਅਤੇ ਉਹਨਾਂ ਦਾ ਇਲਾਜ ਸਮੇਂ ਦੇ ਅਨਕੂਲ ਹੈ। ਪਰ ਪਰੂਫ ਦੀਆਂ ਗਲਤੀਆਂ ਰੜਕਦੀਆਂ ਹਨ।

ਮੇਰਾ ਸੁਝਾਉ ਹੈ ਕਿ ਭਗਤ ਸਿੰਘ ਦਾ ਲੇਖ "ਮੈਂ ਨਾਸਤਿਕ ਕਿਉਂ ਹਾਂ" ਤਰਕਸ਼ੀਲ ਵਿੱਚ ਛਪਣਾ ਚਾਹੀਦਾ ਹੈ। ਹੋਰ ਵੀ ਕਈ ਪ੍ਰਸਿਧ ਇਨਕਲਾਬੀ ਲੇਖਕਾਂ ਨੇ ਧਰਮ ਦੇ ਦੋਖੀ ਵਰਤਾਰੇ ਬਾਰੇ ਲਿਖਿਆ ਹੈ ਉਹਨਾਂ ਨੂੰ ਰਸਾਲੇ ਵਿੱਚ ਪ੍ਰਕਾਸ਼ਿਤ ਕਰਨਾ ਚਾਹੀਦਾ ਹੈ।

ਸੋਹਨ ਸਿੰਘ ਹੈਡਮਾਸਟਰ
ਪ੍ਰਧਾਨ R.S.P. ਅਲਾਵਲਪੁਰ (ਜਲੰਧਰ)



★ ਤਰਕਸੀਲ ਦਾ ਵਿਸ਼ਾ ਵਸਤੂ, ਲੇ ਆਊਟ ਅਤੇ ਮੁਖ ਪੰਨਾ ਸੁਚੱਜੀ ਮੇਹਨਤ ਦਾ ਫਲ ਹੈ।

ਸੋਸਾਇਟੀ ਵਲੋਂ ਥੋੜੇ ਜਿਹੇ ਸਮੇਂ ਵਿੱਚ ਹੀ ਸੂਬੇ-ਪੱਧਰ ਦੀ ਅਮਲੀ ਤੇ ਵਿਵਹਾਰਕ ਜਨਤਕ ਲਹਿਰ ਉਸਾਰਨਾ, ਮੀਡੀਆ ਵਿੱਚ ਸਥਾਨ ਪ੍ਰਾਪਤ ਕਰਨਾ, ਜਿਥੇ ਸਾਥੀਆਂ ਦੀ ਮੇਹਨਤ ਅਤੇ ਲਗਨ ਦਾ ਫਲ ਹੈ ਉਥੇ ਇਹ ਗਲ ਬੜੀ ਸਪਸ਼ਟ ਹੁੰਦੀ ਹੈ ਕਿ ਸਾਇੰਸ ਅਤੇ ਤਕਨਾਲੋਜੀ ਨੇ ਮਨੁੱਖ ਦੀ ਚੇਤਨਾ ਨੂੰ ਅਗਾਂਹ ਵਧੂ ਕਦਰਾਂ ਕੀਮਤਾਂ ਪ੍ਰਤੀ receptive ਬਣਾਇਆ ਹੈ। ਲੋੜ ਸਿਰਫ ਵਿਵਹਾਰਕ ਮਿਹਨਤ ਤੇ ਲਗਨ ਦੀ ਹੈ।

ਪਿਆਰਾ ਸਿੰਘ ਲ ਇਬ੍ਰੇਰੀਅਨ
ਸਰਕਾਰੀ ਕਾਲਜ ਗੁਰਦਾਸਪੁਰ

★ ਤਰਕਸ਼ੀਲ ਦਾ ਅੱਜ ਦੇ ਸਾਡੇ ਸਮਾਜ ਵਿੱਚ ਬਹੁਤ ਹੀ ਸ਼ਲਾਘਾਯੋਗ ਸਥਾਨ ਹੈ। ਇਸ ਅੰਕ ਵਿੱਚ ਨਿਰਜੀਵ ਤੋਂ ਸਜੀਵ ਵੱਲ ਬਹੁਤ ਹੀ ਅਹਿਮੀਅਤ ਰਖਣ ਵਾਲਾ ਲੇਖ ਹੈ। ਆਸ ਕੀਤੀ ਜਾਂਦੀ ਹੈ ਕਿ ਅਜੇਹੇ ਵਿਗਿਆਨਕ ਵਿਸ਼ਿਆਂ ਦੇ ਨਾਲ ਨਾਲ ਅੱਜ ਦੇ ਵਿਗਿਆਨ ਦੀਆਂ ਨਵੀਨ ਕਾਢਾਂ ਦਾ ਵੀ ਕੋਈ ਕਾਲਮ ਛਾਪਿਆ ਜਾਵੇ ਤਾਂ ਜੋ ਪਾਠਕਾਂ ਨੂੰ ਵਿਗਿਆਨ ਬਾਰੇ ਹੋਰ ਵੱਧ ਗਿਆਨ ਹੋਵੇ।

ਮੁਹੰਮਦ ਸ਼ਰੀਫ M.A.
ਹੈਦਰ ਨਗਰ (ਸੰਗਰੂਰ)

★ ਤਰਕਸ਼ੀਲ ਵਿੱਚ ਛਪਿਆ ਲੜੀਵਾਰ ਲੇਖ ਹਿਪਨੋ-ਟਿਜ਼ਮ ਕੀ ਹੈ? ਬਹੁਤ ਚੰਗਾ ਲੱਗਿਆ। ਮੈਂ ਬੜੀ ਦੇਰ ਤੋਂ ਹਿਪਨੋਟਿਜ਼ਮ ਬਾਰੇ ਜਾਣਨਾ ਚਾਹੁੰਦੀ ਸਾਂ। ਮੈਨੂੰ ਆਸ ਹੈ ਕਿ ਇਸ ਲੇਖ ਲੜੀ ਨਾਲ ਮੇਰੀ ਜਿਗਿਆਸਾ ਵੀ ਪੂਰੀ ਹੋ ਜਾਵੇਗੀ ਅਤੇ ਹੋਰ ਕਈ ਭੁਲੇਖੇ ਤੇ ਸ਼ੰਕੇ ਵੀ ਦੂਰ ਹੋ ਜਾਣਗੇ।

ਕ੍ਰਿਸ਼ਨਾ ਦੇਵੀ
ਗ.ਪ.ਸ. ਕ੍ਰਿਸ਼ਨਗੜ੍ਹ ਫਰਵਾਹੀ (ਬਠਿੰਡਾ)

✿ਮੈਂ ਤਰਕਸ਼ੀਲ ਦਾ ਪਹਿਲਾ, ਦੂਜਾ ਤੇ ਤੀਜਾ ਅੰਕ ਪੜ੍ਹਿਆ ਤੀਸਰਾ ਅੰਕ ਬਹੁਤ ਹੀ ਵਧੀਆ ਹੈ। ਹਿਪਨੋਟਿਜ਼ਮ ਸਬੰਧੀ ਲੇਖ ਬਹੁਤ ਹੀ ਗਿਆਨ ਭਰਪੂਰ ਸੀ। ਇਹੋ ਜਿਹੀ ਸਮੱਗਰੀ ਦਾ ਪੇਪਰ ਵਿੱਚ ਹੋਣਾ ਬਹੁਤ ਜ਼ਰੂਰੀ ਹੈ। ਜਾਦੂ ਦਾ ਟਰਿਕ ਬਹੁਤ ਵਧੀਆ ਸੀ। ਇਸੇ ਤਰਾਂ ਜਾਦੂ ਦਾ ਟਰਿਕ ਹਰ ਅੰਕ ਵਿੱਚ ਦਿਆ ਕਰੋ। ਅਸੀਂ ਇਸ ਪੇਪਰ ਨੂੰ ਵੱਧ ਤੋਂ ਵੱਧ ਲੋਕਾਂ ਤੱਕ ਪਹੁੰਚਾਉਣ ਦ

ਛਿੰਦਾ—ਰਾਏਪੁਰ ਡੱਬਾ

✿'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਦੇਵ, ਦੈਂਤ ਤੇ ਰੂਹਾਂ' ਪੜ੍ਹਨ ਤੋਂ ਪਿਛੋਂ ਜਦ ਇਹ ਪਰਚਾ ਪੜ੍ਹਨ ਨੂੰ ਮਿਲਿਆ ਤਾ ਬਹੁਤ ਖੁਸ਼ੀ ਹੋਈ। ਮੁਟਿਆਰ ਨੂੰ ਵਿਚਕਾਰੋਂ ਕੱਟਣ ਬਾਰੇ ਤਾਂ ਤੁਸੀਂ ਪਹਿਲੇ ਅੰਕ ਵਿੱਚ ਹੀ ਦੱਸ ਦਿੱਤਾ ਸੀ ਬਹੁਤ ਚੰਗਾ ਹੋਵੇ ਜੇ ਤੁਸੀਂ 1. ਹਵਾ ਵਿੱਚ ਉਡਦੇ ਹਾਥੀ ਬਾਰੇ ਅਤੇ 2. ਖਾਲੀ ਪਟਾਰੀ ਵਿਚੋਂ ਚੀਜ਼ਾਂ ਕੱਢਣ ਬਾਰੇ ਵੀ ਕੁਝਦੱਸ ਦਿਉ।

ਨਵਜੋਤ 'ਨਵੀ' ਮੋਗਾ (ਫਰੀਦਕੋਟ)

✿ਮਨੁੱਖ ਅਗਿਆਨਤਾ ਅਤੇ ਬੇਬਸੀ ਦੇ ਹਨੇਰੇ ਵਿੱਚ ਜਿਨ੍ਹਾਂ ਕਾਲੇ ਪ੍ਰਛਾਵਿਆਂ ਤੋਂ ਡਰਦਾ ਤ੍ਰਹਿੰਦਾ ਰਿਹਾ, ਅੱਜ ਵਿਗਿਆਨ ਦੇ ਚਿੱਟੇ ਚਾਨਣ ਵਿੱਚ ਪਤਾ ਲਗਿਆ ਹੈ ਕਿ ਉਹ ਤਾਂ ਐਵੇਂ ਝਾੜ ਬੂਟ ਹੀ ਸਨ ਮਨੁੱਖੀ ਜੀਵਨ ਸਫਰ ਰਾਤ ਦੇ ਹਨੇਰਿਆਂ ਦੀ ਠੋਕਰਾ ਨਾਲੋਂ ਦਿਨ ਵਿੱਚ ਕਿੰਨਾ ਸੁਖਾਲਾ ਹੈ। ਮਨੁੱਖ ਨੂੰ ਇਹ ਖੂਬਸੂਰਤ ਪ੍ਰਭਾਤ ਮੁਬਾਰਕ ਹੋਵੇ। ਅਜੇ ਸਿਖਰ ਦੁਪਹਿਰ ਨੇ ਆਉਣਾ ਹੈ ਅਤੇ ਤੁਹਾਡੇ ਇਸ ਪਰਚੇ ਦੇ ਟਾਈਟਲ ਉਪਰਲੀ ਕਾਲਖ ਨੇ ਅਲੋਪ ਹੋ ਕੇ ਰਹਿਣਾ ਹੈ।

ਗੁਰਜੰਟ ਸਿੰਘ
ਰਾਜਗੜ੍ਹ ਕੁੱਬੇ (ਬਠਿੰਡਾ)

✿ਅਸੀਂ ਕਾਫੀ ਸਮੇਂ ਤੋਂ ਅੰਧ ਵਿਸ਼ਵਾਸ਼ਾਂ ਬਾਰੇ ਪੁਰਾਣੇ ਬਜੁਰਗਾਂ ਨਾਲ ਬਹਿਸ ਕਰਿਆ ਕਰਦੇ ਸਾਂ ਤੇ ਉਹ ਸਾਨੂੰ ਫਜ਼ੂਲ ਦੀਆਂ ਗੱਲਾਂ ਵਿੱਚ ਟਾਲ ਜਾਂਦੇ। ਅਸੀਂ ਵੀ ਸਬੂਤਾਂ ਤੋਂ ਬਿਨਾਂ ਇਹਨਾਂ ਵਹਿਮਾਂ ਭਰਮਾਂ ਦੀ ਚਰਚਾ ਵਿੱਚ ਹਾਰ ਜਾਇਆ ਕਰਦੇ ਸਾਂ ਪਰ ਹੁਣ ਤਾਂ ਅਸੀਂ ਹਿੱਕ ਥਾਪੜ ਕੇ ਇਹ ਕਹਿ ਸਕਦੇ ਹਾਂ ਕਿ ਭੂਤ, ਪ੍ਰੇਤ, ਜਾਦੂ ਟੋਣੇ, ਜੋਤਿਸ਼ੀ, ਤਵੀਤ ਆਦਿ ਸਭ ਬਕਵਾਸ ਹਨ ਅਸੀਂ ਤੁਹਾਡੇ ਸਾਰੇ ਬਾਬਿਆਂ ਨੂੰ ਚੈਲਿੰਜ ਕਰਦੇ ਹਾਂ ਅਤੇ ਜਦ ਪਿੰਡਾਂ ਵਿੱਚ ਬਾਬਿਆਂ ਦੇ ਪਰਦੇਫਾਸ਼ ਕਰਨ ਦੀਆਂ ਘਟਨਾਵਾਂ ਸੁਣਾਈਆਂ ਜਾਂਦੀਆਂ ਹਨ ਤਾਂ ਹੁਣ ਉਹਨਾਂ ਨੂੰ ਵੀ ਵਿਸ਼ਵਾਸ਼ ਆ ਜਾਂਦਾ ਹੈ।

ਧਾਰਮਿਕ ਜਾਨੂੰਨੀਆਂ ਦੇ ਅੱਤ ਦੇ ਸਮੇਂ ਵਿੱਚ ਸੋਸਾਇਟੀ ਦੀ ਜਿਮੇਵਾਰੀ ਹੋਰ ਵੀ ਵਧ ਜਾਂਦੀ ਹੈ ਅਤੇ ਇਸ ਮਹੌਲ ਵਿੱਚ 'ਤਰਕਸ਼ੀਲ' ਪਰਚਾ ਇੱਕ ਪਾਰਸ ਸਿੱਧ ਹੋਵੇਗਾ।

ਕਰਨੈਲ ਸਿੰਘ 'ਰੁਪਾਣਾ'
ਜਿਲਾ ਫਰੀਦਕੋਟ

✿ਆਪ ਦਾ ਰਸਾਲਾ ਮੈਨੂੰ ਐਨਾ ਪਸੰਦ ਆਇਆ ਕਿ ਮੇਰੇ ਕੋਲ ਪ੍ਰਸੰਸਾ ਕਰਨ ਲਈ ਸ਼ਬਦ ਨਹੀਂ ਹਨ। ਪਹਿਲਾਂ ਮੈਂ ਵੀ ਕੁਝ ਭੂਤ ਪ੍ਰੇਤਾਂ, ਜਾਦੂ-ਟੂਣਿਆਂ ਆਦਿ ਵਹਿਮਾਂ ਭਰਮਾਂ ਦਾ ਸ਼ਿਕਾਰ ਸੀ। ਪਰ ਜਦੋਂ ਆਪ ਦਾ ਰਸਾਲਾ ਪੜ੍ਹਿਆ ਤਾਂ ਸੱਚ ਮੰਨੋ ਮੇਰਾ ਇੱਕ ਤਰਾਂ ਨਾਲ ਦਿਮਾਗ ਹੀ ਧੋ ਹੋ ਗਿਆ। ਹੁਣ ਮੈਂ ਕਿਸੇ ਵਹਿਮ ਭਰਮ ਦਾ ਸ਼ਿਕਾਰ ਨਹੀਂ ਹਾਂ। ਇਸ 'ਚਾਨਣ ਮੁਨਾਰੇ' ਲਈ ਬਹੁਤ ਬਹੁਤ ਧੰਨਵਾਦ।

ਇੰਦਰਜੀਤ
ਮਹਿਲ ਗਹਿਲਾਂ (ਜਲੰਧਰ)

✿12-9-80 ਦੀ ਜੱਗਬਾਣੀ ਵਿੱਚ ਛਪੇ ਲੇਖ 'ਮਹਾ-ਭਾਰਤ ਦੇ ਯੁੱਧ ਵਿੱਚ ਪ੍ਰਮਾਣੂ ਹਥਿਆਰ' ਬਾਰੇ ਆਪਣੀ ਰਾਏ ਦਿਉ ਅਤੇ ਜਿਸ ਕਿਸੇ ਸੋਵੀਅਤ ਵਿਗਿਆਨੀ ਦੀ ਖੋਜ ਤੇ ਇਸਨੂੰ ਅਧਾਰਿਤ ਦਸਿਆ ਗਿਆ ਹੈ ਉਸ ਬਾਰੇ ਸਪੱਸ਼ਟ ਕਰੋ।

ਅਕ ਨੰ; 3 ਦੇ ਸਫਾ 9 ਉਪਰ ਛਾਪੇਖਾਨੇ ਦੀ ਇੱਕ ਗਲਤੀ ਹੈ ਜਿਸਦੀ ਸੋਧ ਕੀਤੀ ਜਾਵੇ। 'ਕਾਰਬਨ ਅਤੇ ਨਾਈਜਰੋਜਨ ਤੋ ਅਮੋਨੀਆ' ਦੀ ਥਾਂ ਤੇ ਇਉਂ ਹੋਣਾ ਚਾਹੀਦਾ ਸੀ ਕਿ 'ਹਾਈਡਰੋਜਨ ਅਤੇ ਨਾਈਟਰੋਜਨ ਤੋਂ ਅਮੋਨੀਆ'।

ਬਲਿਹਾਰ ਲੇਲ੍ਹ

(ਤੁਹਾਡੇ ਵਲੋਂ ਕਰਵਾਈ ਗਈ ਸੋਧ ਦਰੁਸਤ ਹੈ ਗਲਤੀ ਧਿਆਨ ਵਿੱਚ ਲਿਆਉਣ ਲਈ ਧੰਨਵਾਦ। ਜੱਗਬਾਣੀ ਵਾਲੇ ਲੇਖ ਬਾਰੇ ਜਲਦੀ ਹੀ ਤਰਕਸ਼ੀਲ ਵਿੱਚ ਦੇਣ ਦੀ ਕੋਸ਼ਿਸ਼ ਕਰਾਂਗੇ—ਸੰਪਾਦਕੀ ਬੋਰਡ)

## ਅਲਾਦੀਨ ਦਾ ਚਿਰਾਗ

ਤਰਕਸ਼ੀਲ ਅੰਕ ਨੰ: 3 ਦੇ ਸਫਾ 7 ਤੇ ਲਿਖਿਆ ਗਿਆ ਹੈ—'ਹਿਪਨੋਟਿਜ਼ਮ ਨੂੰ ਕੋਈ ਅਲਾਦੀਨ ਦਾ ਚਿਰਾਗ ਨਹੀਂ ਸਮਝਣਾਂ ਚਾਹੀਦਾ ਜਿਸ ਨਾਲ ਸਭ ਮਾਨਸਿਕ/ਸਰੀਰਕ ਮੁਸ਼ਕਲਾਂ ਦਾ ਹੱਲ ਕੀਤਾ ਜਾ ਸਕੇ'।

ਠੀਕ ਹੈ ਹਿਪਨੋਟਿਜ਼ਮ ਅਲਾਦੀਨ ਦਾ ਚਿਰਾਗ ਨਹੀਂ ਹੈ। ਪਰ ਕੀ ਫਿਰ ਕੋਈ ਅਲਾਦੀਨ ਦਾ ਚਿਰਾਗ ਹੋਂਦ ਵਿੱਚ ਆਇਆ ਸੀ? ਜਿਸਦੀ ਤੁਲਨਾਂ ਹਿਪਨੋਟਿਜ਼ਮ ਨਾਲ ਕੀਤੀ ਗਈ ਹੈ ਅਤੇ ਜਿਸ ਨਾਲ ਸਭ ਮਾਨਸਿਕ/ਸਰੀਰਕ ਮੁਸ਼ਕਲਾਂ ਦਾ ਹੱਲ ਕੀਤਾ ਜਾ ਸਕਦਾ ਸੀ। ਪੁਸ਼ਟੀ ਕਰੋ।

ਰਾਜਿੰਦਰ ਪਾਲ ਕੌਰ ਅਤੇ ਕੁਲਬੀਰ
ਗੋਬਿੰਦਗੜ੍ਹ (ਦਬੜ੍ਹੀਖਾਨਾ)

...ਇਹ ਅਲਾਦੀਨ ਦਾ ਚਿਰਾਗ ਕੀ ਹੈ? ਜਾਂ ਤੁਹਾਡੇ ਅਚੇਤ ਮਨ ਚੋਂ ਨਿਕਲਿਆ ਸ਼ਬਦ ਹੀ ਹੈ। ਇਸ ਬਾਰੇ ਸਪਸ਼ਟ ਕੀਤਾ ਜਾਵੇ।

ਡਾਕਟਰ ਸ਼ਿਵਰਾਜ ਸਿੰਘ, ਡਾ. ਬਲਵਿੰਦਰ ਸਿੰਘ
ਡਾ. ਦਿਆਲ ਸਿੰਘ
ਪਿੰਡ ਜੀਵਨ ਸਿੰਘ ਵਾਲਾ (ਬਠਿੰਡਾ)

('ਅਲਾਦੀਨ ਦਾ ਚਿਰਾਗ' ਜਿਸ ਤਰਾਂ ਕਿ ਬਹੁਤੇ ਪਾਠਕ ਜਾਣਦੇ ਹੀ ਹੋਣਗੇ, ਦੁਨੀਆ ਭਰ ਵਿੱਚ ਮਸ਼ਹੂਰ ਅਰਬ ਦੇਸ਼ਾਂ ਦੀ ਇੱਕ ਕਲਪਿਤ ਪਰੀ ਕਹਾਣੀ ਹੈ ਜਿਸ ਵਿੱਚ ਜ਼ਿਕਰ ਆਉਂਦਾ ਹੈ ਕਿ ਇਸ ਚਿਰਾਗ ਨੂੰ ਰਗੜਨ ਨਾਲ ਇੱਕ ਜਿੰਨ ਪ੍ਰਗਟ ਹੁੰਦਾ ਸੀ ਜੋ ਹਰ ਕੰਮ ਕਰਨ ਦੇ ਸਮਰੱਥ ਸੀ। ਇਹ ਕਹਾਣੀ ਹੋਰਨਾਂ ਪਰੀ ਕਹਾਣੀਆਂ ਦੀ ਤਰਾਂ ਕਲਪਿਤ ਹੈ ਇਸ ਵਿੱਚ ਕਿਸੇ ਨੂੰ ਕੋਈ ਸ਼ੱਕ ਨਹੀਂ ਹੈ। ਉਂਜ ਅੱਜ ਕੱਲ੍ਹ 'ਅਲਾਦੀਨ ਦਾ ਚਿਰਾਗ' ਮੁਹਾਵਰੇ ਦੇ ਤੌਰ ਤੇ ਉਸ ਚੀਜ਼ ਵਾਸਤੇ ਵਰਤ ਲਿਆ ਜਾਂਦਾ ਹੈ ਜਿਸਤੋਂ ਅਸੀਂ ਤੁਰੰਤ ਹੀ ਹਰ ਮੁਸ਼ਕਿਲ ਦਾ ਹੱਲ ਭਾਲਦੇ ਹੋਈਏ। ਹਿਪਨੋਟਿਜ਼ਮ ਵਾਲੇ ਲੇਖ ਵਿੱਚ ਵੀ ਇਹ ਸ਼ਬਦ ਮੇਰੇ ਵਲੋਂ ਮੁਹਾਵਰੇ ਦੇ ਤੌਰ ਤੇ ਹੀ ਵਰਤੇ ਗਏ ਹਨ। ਸੋ ਇਸ ਤੋਂ ਕਿਸੇ ਅਜੇਹੇ ਚਿਰਾਗ ਦੀ ਹੋਂਦ ਮੰਨਣ ਦਾ ਭੁਲੇਖਾ ਨਹੀਂ ਖੜਾ ਹੋਣਾ ਚਾਹੀਦਾ—ਰਾਜਪਾਲ ਸਿੰਘ)

✿'ਸੁਰਖ ਰੇਖਾ' ਅਕਤੂਬਰ ਅੰਕ ਵਿੱਚ ਇੱਕ ਲੇਖ ਲਗਿਆ ਹੈ 'ਅੰਧ-ਵਿਸ਼ਵਾਸ਼ ਖਤਮ ਕਿਵੇਂ ਕੀਤੇ ਜਾ ਸਕਦੇ ਹਨ' ਲੇਖ ਵਿੱਚ ਉਹਨਾਂ ਨੇ ਸੋਸਾਇਟੀ ਬਾਰੇ ਲਿਖਿਆ ਹੈ ਕਿ ਸਿਰਫ ਪ੍ਰਚਾਰ ਕਰਨ, ਡਰਾਮੇ ਕਰਨ, ਪਰਚੇ ਛਾਪਣ ਜਾਂ ਵੱਡੀਆਂ ਵੱਡੀਆਂ ਸ਼ਰਤਾਂ ਲਾ ਕੇ ਅੰਧ ਵਿਸ਼ਵਾਸ਼ ਦੂਰ ਨਹੀਂ ਕੀਤੇ ਜਾ ਸਕਦੇ, ਇਹ ਪ੍ਰਬੰਧ ਬਦਲ ਕੇ ਹੀ ਦੂਰ ਹੋ ਸਕਣਗੇ।

ਮੈਨੂੰ ਇੰਜ ਲਗਿਆ ਹੈ ਕਿ ਸੁਰਖ ਰੇਖਾ ਨੇ ਕਿਸੇ ਸੁਸਾਇਟੀ ਦੇ ਨਿੱਜੀ ਵਿਰੋਧ ਨੂੰ ਲੈ ਕੇ ਹੀ ਅਜਿਹਾ ਲਿਖਿਆ ਹੈ। ਉਹਨਾਂ ਨੇ ਸੁਸਾਇਟੀ ਦਾ ਵਿਧਾਨ ਜਾਂ ਐਲਾਨਨਾਮਾ ਨਹੀਂ ਪੜ੍ਹਿਆ ਲਗਦਾ ਜਿਸ ਵਿੱਚ ਇਹ ਸਪਸ਼ਟ ਲਿਖਿਆ ਹੈ ਕਿ ਵਿਗਿਆਨਕ ਸੋਚ ਬਣਾ ਕੇ, ਜਮਾਤੀ ਚੇਤਨਤਾ ਦੇ ਕੇ ਇਹ ਆਰਥਿਕ-ਸਮਾਜਿਕ ਢਾਂਚਾ ਬਦਲਣਾ ਹੈ ਇਹ ਚੰਗੀ ਤਰਾਂ ਸਪਸ਼ਟ ਹੈ। ਸੋ ਤੁਸੀਂ ਇਸਦਾ ਤੱਥਾਂ ਤੇ ਦਲੀਲਾਂ ਤੇ ਅਧਾਰਿਤ ਜਵਾਬ ਇਸੇ ਅੰਕ ਵਿੱਚ ਛਾਪੋ।

ਰਤਨ ਸਿੰਘ ਧੂਰੀ

(ਇਸ ਸਬੰਧੀ ਅਗਲੇ ਅੰਕ ਵਿੱਚ ਜਰੂਰ ਜਵਾਬ ਦਿੱਤਾ ਜਾਵੇਗਾ)



# ਪੁਸਤਕ ਰੀਵਿਊ

## ਰੋਸ਼ਨੀ

ਸੰਪਾਦਕ : ਮੇਘ ਰਾਜ ਮਿੱਤਰ
ਮੁੱਲ : 6 ਰੁਪੈ
ਰੀਵਿਊਕਾਰ – ਜਸਪਾਲ ਘਈ

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੇ ਸਾਬਕਾ ਪ੍ਰਧਾਨ ਮੇਘ ਰਾਜ ਮਿੱਤਰ ਦੁਆਰਾ ਸੰਪਾਦਿਤ ਪੁਸਤਕ 'ਰੌਸ਼ਨੀ' ਸੁਸਾਇਟੀ ਦੇ ਅੰਦਰੂਨੀ ਤੇ ਬਹਿਰੂਨੀ ਹਲਕਿਆਂ ਵਿਚ ਵਾਦ-ਵਿਵਾਦ ਦਾ ਵਿਸ਼ਾ ਬਣੀ ਰਹੀ ਹੈ। ਡਾ: ਕਾਵੂਰ ਦੀਆਂ ਦੋ ਪੁਸਤਕਾਂ 'ਤੇ ਦੇਵ ਪੁਰਸ਼ ਹਾਰ ਗਏ' ਅਤੇ "ਦੇਵ, ਦੈਂਤ ਤੇ ਰੂਹਾਂ" ਨੂੰ ਆਪਣੇ ਕੁਝ ਸਾਥੀਆਂ ਦੇ ਸਹਿਯੋਗ ਨਾਲ ਪੰਜਾਬੀ ਰੂਪ ਵਿਚ ਛਾਪਣ ਤੋਂ ਬਾਅਦ ਮੇਘ ਰਾਜ ਮਿੱਤਰ ਦਾ ਇਹ ਤੀਜਾ ਉੱਦਮ ਹੈ।

ਵਿਚਾਰ ਅਧੀਨ ਪੁਸਤਕ ਦੇ ਵਿਸ਼ੈਗਤ ਅਧਿਐਨ ਪੱਖੋਂ ਮੁਖ ਰੂਪ ਵਿੱਚ ਚਾਰ ਭਾਗ ਬਣਦੇ ਹਨ। ਚੁਣੌਤੀਆਂ, ਲੇਖ, ਰਿਪੋਰਟਾਂ ਅਤੇ ਚਿੱਠੀਆਂ ਅਸੀਂ ਇਨ੍ਹਾਂ ਦਾ ਵਾਰੀ ਵਾਰੀ ਅਧਿਐਨ ਕਰਾਂਗੇ।

ਰੌਸ਼ਨੀ ਪੁਸਤਕ ਵਿੱਚ ਦੋ ਚੁਣੌਤੀਆਂ ਕੀਤੀਆਂ ਗਈਆਂ ਹਨ। ਪਹਿਲੀ ਚਣੌਤੀ ਡਾ: ਕਾਵੂਰ ਦੁਆਰਾ ਰੱਖੀਆਂ ਸ਼ਰਤਾਂ ਦੇ ਅਨੁਸਾਰੀ 23 ਸ਼ਰਤਾਂ ਉਪਰ ਆਧਾਰਤ ਹੈ। ਇਹ 23 ਸ਼ਰਤਾਂ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਮੌਜੂਦਾ ਜਥੇਬੰਦੀ ਵੱਲੋਂ ਰੱਖੇ ਚੈਲੰਜ ਵਿਚ ਵੀ ਸ਼ਾਮਲ ਹਨ। ਇਨ੍ਹਾਂ ਸ਼ਰਤਾਂ ਵਿਚ ਹਰ ਉਸ ਪੱਖ ਨੂੰ ਸ਼ਾਮਲ ਕਰਨ ਦਾ ਯਤਨ ਕੀਤਾ ਹੋਇਆ ਹੈ ਜਿਸ ਤੋਂ ਗੈਬੀ ਸ਼ਕਤੀਆਂ ਦੇ ਅਡੰਬਰ ਨੂੰ ਚੈਲੰਜ ਕੀਤਾ ਜਾ ਸਕਦਾ ਹੈ, ਅਤੇ ਅੱਜ ਤਕ ਦੁਨੀਆਂ ਦਾ ਕੋਈ ਬੰਦਾ ਇਨ੍ਹਾਂ ਵਿਚੋਂ ਕੋਈ ਇਕ ਸ਼ਰਤ ਵੀ ਪੂਰੀ ਨਹੀਂ ਕਰ ਸਕਿਆ। ਦੂਜੀ ਚਣੌਤੀ ਸਿਰਫ਼ ਜੋਤਸ਼ੀਆਂ ਲਈ ਹੈ। ਇਸ ਵਿਚ ਪਹਿਲੀ ਚਣੌਤੀ ਦੀ ਤੇਈਵੀ ਸ਼ਰਤ ਨੂੰ ਵਿਸਥਾਰ ਦੇ ਕੇ ਇਕ ਅਲੱਗ ਚਣੌਤੀ ਦਾ ਰੂਪ ਦੇ ਦਿੱਤਾ ਗਿਆ ਹੈ। ਚੰਗਾ ਹੁੰਦਾ ਜੇ ਇਸ ਨੂੰ ਚੁਣੌਤੀ ਦੀ ਬਜਾਇ ਲੇਖ ਦੀ ਸ਼ਕਲ ਦਿੱਤੀ ਜਾਂਦੀ। ਤਰਕਸ਼ੀਲ ਵਿਚਾਰਧਾਰਾ ਅਨੁਸਾਰ ਇਹ ਚਣੌਤੀਆਂ ਠੋਸ ਹਨ ਅਤੇ ਲੋਕਾਂ ਵਿਚ ਵਹਿਮਾਂ ਭਰਮਾਂ ਵਿਰੁਧ ਤਰਕਸ਼ੀਲ ਦ੍ਰਿਸ਼ਟੀਕੋਣ ਦਾ ਪ੍ਰਸਾਰ ਕਰਨ ਦੇ ਨਾਲ ਨਾਲ ਪਾਖੰਡੀਆਂ ਨੂੰ ਵੀ ਭਾਜੜਾਂ ਪਾਉਂਦੀਆਂ ਹਨ।

ਇਸ ਪੁਸਤਕ ਵਿਚ ਭਿੰਨ ਭਿੰਨ ਵਿਸ਼ਿਆਂ ਨਾਲ ਸੰਬੰਧਿਤ 11 ਲੇਖ ਸੰਕਲਿਤ ਹਨ। ਇਹ ਲੇਖ ਆਪਣੇ ਵਿਸ਼ਿਆਂ ਵਿਚ ਵਿਵਿਧਤਾ ਰਖਦੇ ਹਨ। ਵਿਗਿਆਨ, ਧਰਮ, ਜੋਤਿਸ਼, ਵਹਿਮ-ਭਰਮ, ਪੁਨਰ ਜਨਮ, ਜਾਦੂ, ਪਾਖੰਡਵਾਦ ਆਦਿ ਵਿਭਿੰਨ ਵਿਸ਼ਿਆਂ ਉਪਰ ਕਲਮ ਅਜ਼ਮਾਈ ਕੀਤੀ ਗਈ ਹੈ। ਧਰਮ ਅਤੇ ਵਿਗਿਆਨ ਦੇ ਅੰਤਰ-ਸੰਬੰਧਾਂ ਦਾ ਵਿਸ਼ਲੇਸ਼ਨ ਕਰਕੇ ਇਹ ਸਾਬਤ ਕੀਤਾ ਗਿਆ ਹੈ ਕਿ ਧਰਮ ਅੰਧ-ਵਿਸ਼ਵਾਸ਼ ਉਪਰ ਆਧਾਰਿਤ ਹੋਣ ਕਾਰਨ ਤਰਕ ਉਪਰ ਆਧਾਰਿਤ ਵਿਗਿਆਨ ਦਾ ਮੁੱਢੋਂ ਹੀ ਦੁਸ਼ਮਨ ਰਿਹਾ ਹੈ। ਬ੍ਰਹਿਮੰਡ ਦੀ ਵਿਗਿਆਨਕ ਢੰਗ ਨਾਲ ਜਾਣਕਾਰੀ ਦਿੰਦਿਆਂ ਇਸ ਭਰਮ ਦਾ ਖੰਡਨ ਕੀਤਾ ਗਿਆ ਹੈ ਕਿ ਬ੍ਰਹਿਮੰਡ ਦੀ ਹਰ ਵਸਤ ਮਨੁੱਖ ਦੇ ਲਾਭ ਲਈ ਬਣੀ ਹੈ ਅਤੇ ਬ੍ਰਹਿਮੰਡ ਵਿਚ ਮਨੁੱਖ ਦਾ ਮਹੱਤਵ ਪੂਰਨ ਸਥਾਨ ਹੈ। ਜੋਤਿਸ਼ ਬਾਰੇ ਲੇਖਾਂ ਵਿਚ ਜਿਥੇ ਇਸ ਵਿਦਿਆਂ ਦੀ ਉਤਪਤੀ, ਪੁਰਾਤਨਤਾ ਅਤੇ ਖਗੋਲ ਵਿਗਿਆਨੀਆਂ ਵੱਲੋਂ ਜੋਤਸ਼ ਨੂੰ ਨਿਰਆਧਾਰ ਅਤੇ ਗਲਤ ਸਾਬਤ ਕਰਨ ਬਾਰੇ ਵਿਦਵਤਾ ਪੂਰਨ ਚਰਚਾ ਹੋਈ ਹੈ ਉਥੇ ਲੋਕਾਂ ਨੂੰ ਤਰਕਮਈ ਢੰਗ ਨਾਲ ਜੋਤਸ਼ੀਆਂ ਨੂੰ ਭੁਜਾਉਣ ਦੇ ਢੰਗ ਵੀ ਸੁਝਾਏ ਗਏ ਹਨ। ਧਰਮ ਦੀ ਉਤਪਤੀ, ਇਸ ਦਾ ਸਿਆਸਤ ਨਾਲ ਗਠਜੋੜ, ਸਮਾਜ, ਵਿਦਿਅਕ ਅਦਾਰਿਆਂ ਅਤੇ ਵਿਗਿਆਨ ਨਾਲ ਇਸ ਦੇ ਸੰਬੰਧਾਂ ਦੀ ਭਰਪੂਰ ਚਰਚਾ ਹੋਈ ਹੈ। ਸਵਰਗ ਨਰਕ ਦੇ ਸੰਕਲਪਾਂ ਬਾਰੇ, ਕਰਮ ਦੇ ਸਿਧਾਂਤ ਬਾਰੇ ਅਤੇ ਪਾਖੰਡੀ ਸਾਧਾਂ ਸੰਤਾਂ ਦੁਆਰਾ ਭਿੰਨ ਭਿੰਨ ਹਰਬਿਆਂ ਨਾਲ ਲੋਕਾਂ ਨੂੰ ਆਪਣੇ ਜਾਲ 'ਚ ਫਸਾਉਣਾ ਆਦਿ ਕੁਝ ਹੋਰ ਮਹੱਤਵਪੂਰਨ ਵਿਸ਼ੇ ਛੋਹੇ ਗਏ ਹਨ। ਪੁਨਰਜਨਮ ਦੇ ਸੰਕਲਪ ਨੂੰ ਇਕ ਲੇਖ ਵਿਚ ਬੜੀ ਵਧੀਆ ਤਰਾਂ ਰੱਦ ਕੀਤਾ ਹੈ। ਜਾਦੂ ਬਾਰੇ ਲੇਖ

ਵਿਚ ਜਾਦੂ ਦੀ ਗੈਬੀ ਤਾਕਤ ਦਾ ਭਰਮ ਤੋੜ ਕੇ ਮਹਿਜ਼ ਦਿਮਾਗੀ ਚੁਸਤੀ ਅਤੇ ਹੱਥ ਦੀ ਸਫ਼ਾਈ ਸਾਬਤ ਕੀਤਾ ਗਿਆ ਹੈ। ਕੁਝ ਲੇਖ ਉਤਲੀ ਸਤਹ ਦੇ ਹਨ ਅਤੇ ਕੁਝ ਕੁ ਸਿਖਰ ਫੜ ਕੇ ਝਟਪਟ ਖਤਮ ਹੋ ਜਾਂਦੇ ਹਨ। "ਅੰਧ ਵਿਸ਼ਵਾਸ਼ ਅਤੇ ਵਿਗਿਆਨਕ ਯੁਗ' ਹੋਰ ਵਿਸਥਾਰ ਅਤੇ ਡੂੰਘਾਈ ਦੀ ਮੰਗ ਕਰਦਾ ਹੈ। ਸਵਰਗ ਤੇ ਨਰਕ ਦੀ ਕਲਪਨਾ ਕਿਉਂ? "ਧਰਮ ਇੱਕ ਸਿਆਸਤ ਹੈ" ਵੀ ਹੋਰ ਵਧ ਵਿਚਾਰ ਦੀ ਮੰਗ ਕਰਦੇ ਹਨ। ਕੁਝ ਲੇਖ ਇੰਨੇ ਵਿਸਥਾਰ ਪੂਰਵਕ ਖੋਜ ਪੂਰਨ ਅਤੇ ਗੰਭੀਰ ਹਨ ਕਿ ਉਹ ਨਿਬੰਧ ਦਾ ਦਰਜਾ ਹਾਸਲ ਕਰ ਗਏ ਹਨ ਜਿਵੇ' 'ਜੋਤਿਸ਼-ਸੱਚ ਜਾਂ ਆਡੰਬਰ', ਮਨੁੱਖ ਅਤੇ ਬ੍ਰਹਿਮੰਡ' ਅਤੇ 'ਵਿਗਿਆਨ ਤੇ ਧਰਮ'।

ਰਿਪੋਰਟਾਂ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੁਆਰਾ ਕੀਤੀਆਂ ਅਮਲੀ ਸਰਗਰਮੀਆਂ ਦਾ ਪ੍ਰਤੀਬੰਬ ਹਨ ਜੋ ਇਸ ਪੁਸਤਕ ਦੇ ਵਿਵਹਾਰਕ ਪੱਖ ਨੂੰ ਉਚਿਆਉਣ ਦੇ ਨਾਲ ਨਾਲ ਪਾਠਕਾਂ ਦੇ ਲੇਖਾਂ ਨੂੰ ਪੜਦਿਆਂ ਬਣੇ ਤਰਕਸ਼ੀਲ ਨੁਕਤਿਆਂ ਨੂੰ ਪ੍ਰੌੜ ਕਰਦੀਆਂ ਹਨ। ਰਿਪੋਰਟਾਂ ਹਰ ਪੱਖ ਉਤੇ ਹੋਣੀਆਂ ਚਾਹੀਦੀਆਂ ਹਨ, ਇਸ ਗੱਲ ਦਾ ਖਿਆਲ ਰਖਦੇ ਹੋਏ ਵੀ ਕੁਝ ਗਲਤੀਆਂ ਹੋਈਆਂ ਹਨ। ਪੁਨਰ ਜਨਮ ਦੇ ਵਿਸ਼ੇ ਨਾਲ ਸੰਬੰਧਿਤ ਤਿੰਨ ਰਿਪੋਰਟਾਂ ਸ਼ਾਮਲ ਕੀਤੀਆਂ ਗਈਆਂ ਹਨ, ਜਦੋਂ ਕਿ ਸਿਰਫ਼ ਇਕ ਰਿਪੋਰਟ ਹੀ ਦਿੱਤੀ ਜਾਣੀ ਚਾਹੀਦੀ ਸੀ। ਇੱਕ ਵਿਸ਼ੇ ਬਾਰੇ ਵੱਖ ਵੱਖ ਯੂਨਿਟ ਕੇਸ ਹਲ ਕਰਦੇ ਹਨ ਪਰ ਸੰਪਾਦਕ ਦਾ ਇਹ ਫ਼ਰਜ਼ ਹੈ ਕਿ ਉਹ ਚੋਣ ਕਰੇ। ਅਖ਼ਬਾਰਾਂ ਦੀਆਂ ਖਬਰਾਂ ਉਪਰ ਅਧਾਰਿਤ ਰਿਪੋਰਟ ਆਪਣਾ ਖਾਸ ਮਹੱਤਵ ਰਖਦੀ ਹੈ ਕਿਉਂਕਿ ਅਖਬਾਰ ਅਜ ਕਲ ਅੰਧ-ਵਿਸ਼ਵਾਸ਼ ਫੈਲਾਉਣ ਵਿਚ ਵਿਸ਼ੇਸ਼ ਰੋਲ ਅਦਾ ਕਰ ਰਹੇ ਹਨ। ਚਿੱਠੀਆਂ ਰਾਹੀਂ ਸਿਆਣੇ ਨੂੰ ਭਜਾਉਣ ਵਾਲੀ ਰਿਪੋਰਟ ਦੀ ਵੀ ਨਿਵੇਕਲੀ ਸ਼ੈਲੀ ਹੈ। ਕੁਝ ਰਿਪੋਰਟਾਂ ਭਿੰਨ ਭਿੰਨ ਮਾਨਸਿਕ ਕੇਸਾਂ ਬਾਰੇ ਹਨ ਜੋ ਭੂਤਾਂ ਪ੍ਰੇਤਾਂ ਦੇ ਨਾਂ ਨਾਲ ਜਾਣੀਆਂ ਜਾਂਦੀਆਂ ਸਨ। ਅੱਠ ਰਿਪੋਰਟਾਂ ਰੈਸ਼ਨਲਿਸਟ ਸੁਸਾਇਟੀ ਪੰਜਾਬ ਦੇ ਵੱਖ ਵੱਖ ਯੂਨਿਟਾਂ ਬਰਨਾਲਾ, ਲਹਿਰਾਗਾਗਾ, ਗਿੱਦੜਬਾਹਾ, ਬਰਗਾੜੀ, ਬਠਿੰਡਾ ਅਤੇ ਭਦੌੜ ਦੁਆਰਾ ਹੱਲ ਕੀਤੇ ਕੇਸਾਂ ਉਪਰ ਆਧਾਰਿਤ ਹਨ।

ਪੁਸਤਕ ਵਿਚ ਕੁਝ ਪ੍ਰਸ਼ੰਸਕਾਂ ਦੇ ਖਤ ਵੀ ਸ਼ਾਮਲ ਕੀਤੇ ਗਏ ਹਨ ਜੋ ਉਨ੍ਹਾਂ ਨੇ ਸੁਸਾਇਟੀ ਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ ਲਿਖੇ ਹਨ। ਚਿੱਠੀਆਂ ਸ਼ਾਮਲ ਕਰਨ ਨਾਲ ਪੁਸਤਕ ਦਾ ਮੈਗਜ਼ੀਨ ਵਰਗਾ ਰੂਪ ਬਣ ਜਾਂਦਾ ਹੈ। ਪ੍ਰਸ਼ੰਸਾ-ਤਮਕ ਚਿੱਠੀਆਂ ਕਿਤਾਬ 'ਚ ਵਿਚਾਰਧਾਰਕ ਪੱਖੋਂ ਕੋਈ ਠੋਸ ਵਾਧਾ ਨਹੀਂ ਕਰਦੀਆਂ। ਇੰਨਾਂ ਦੀ ਥਾਂ ਤੇ ਇਕ ਵੱਖਰੇ ਵਿਸ਼ੇ ਉਪਰ ਲੇਖ ਦਿੱਤਾ ਜਾ ਸਕਦਾ ਸੀ।

ਵਿਚਾਰਧਾਰਕ ਤੌਰ ਤੇ ਇਸ ਪੁਸਤਕ ਦਾ ਮੈਟਰ ਪੂਰਨ ਰੂਪ 'ਚ ਤਰਕਸ਼ੀਲ ਅਤੇ ਵਿਗਿਆਨਕ ਸੋਚ ਦਾ ਧਾਰਨੀ ਹੈ। ਪੰਜਾਬੀ ਵਿਚ ਤਰਕਸ਼ੀਲ ਅਤੇ ਵਹਿਮਾਂ ਭਰਮਾਂ ਦਾ ਖੰਡਨ ਕਰਨ ਵਾਲੇ ਸਾਹਿਤ ਦੀ ਘਾਟ ਹੈ। ਸਾਹਿਤ ਕਿਸੇ ਵਿਚਾਰ-ਧਾਰਾ ਦੇ ਪ੍ਰਚਾਰ/ਪ੍ਰਸਾਰ ਲਈ ਰੀੜ੍ਹ ਦੀ ਹੱਡੀ ਦਾ ਕੰਮ ਕਰਦਾ ਹੈ। ਇਸ ਪੁਸਤਕ ਨਾਲ ਤਰਕਸ਼ੀਲ ਵਿਚਾਰਧਾਰਾ ਦਾ ਪ੍ਰਸਾਰ ਹੁੰਦਾ ਹੈ।

(ਸਫਾ 2 ਦੀ ਬਾਕੀ)

## ਜਮਾਨਤ ਜਬਤ.........

ਦਾ ਭਾਂਡਾ ਹਜ਼ਾਰਾਂ ਲੋਕਾਂ ਦੇ ਇਕੱਠ ਵਿੱਚ ਭੱਜਿਆ। ਸ਼ਰਤ ਦੇ ਨਿਸ਼ਚਿਤ ਸਮੇਂ ਵਿਚ ਸਾਧ ਦੇ ਨਾ ਆਉਣ ਕਾਰਨ ਸੁਸਾਇਟੀ ਦੇ ਮੈਂਬਰ ਲੋਕਾਂ ਨੂੰ 'ਜਾਦੂ' ਦੇ ਵਹਿਮ ਵਿਚੋਂ ਮਨੋਰੰਜਕ ਢੰਗ ਨਾਲ 'ਹੱਥ ਸਫਾਈ' ਦਿਖਾਕੇ ਕੱਢਦੇ ਰਹੇ। ਇਸੇ ਸਮੇਂ ਦੌਰਾਨ ਰੈਸ਼ਨਲਿਸਟ ਸੁਸਾਇਟੀ ਦੇ ਬੁਲਾਰਿਆਂ ਨੇ ਇਕੱਠੇ ਹੋਏ ਲੋਕਾਂ ਨੂੰ ਰੈਸ਼ਨਲਿਸਟ ਸੁਸਾਇਟੀ ਦੇ ਇਨਾਮ ਦੀ ਸ਼ਰਤਾਂ, ਪ੍ਰੋਗ੍ਰਾਮਾਂ ਆਦਿ ਬਾਰੇ ਦੱਸ ਕਿ ਅੰਧ ਵਿਸਵਾਸ਼ਾ ਤੋ ਸੁਚੇਤ ਕੀਤਾ।

ਇਸ ਤੋਂ ਬਾਦ ਲੋਕਾਂ ਦੀ ਬਹੁਤੀ ਮੰਗ ਕਰਨ ਤੇ ਸੁਸਾਇਟੀ ਦੇ ਮੈਂਬਰ ਹਜ਼ਾਰਾਂ ਲੋਕਾਂ ਸਮੇਤ ਸਾਧ ਦੀ ਖੇਤਾਂ ਵਿਚ ਪਾਈ ਝੋਪੜੀ ਪਾਸ ਚਲੇ ਗਏ। ਉਥੇ ਸਟੇਜ ਲਾ ਕੇ ਉਸ ਨੂੰ ਫੇਰ ਸ਼ਕਤੀ ਦਿਖਾਉਣ ਅਤੇ ਇਨਾਮ ਜਿਤਣ ਲਈ ਵਾਰ ਵਾਰ ਬੇਨਤੀ ਕੀਤੀ ਗਈ। ਪਰ ਉਹ ਚੇਤਨ ਲੋਕਾਂ ਦਾ ਇਕੱਠ ਦੇਖਕੇ, ਨਿਮੋਸ਼ੀ ਦਾ ਮਾਰਿਆ ਖੇਤਾ ਵਿਚ ਦੀ ਬਾਹਰ ਨੂੰ ਭੱਜ ਨਿਕਲਿਆ। ਉਸ ਦੇ ਅੱਖੋਂ ਉਹਲੇ ਹੋ ਜਾਣ ਤੇ ਸੁਸਾਇਟੀ ਮੈਂਬਰਾ ਨੇ ਪ੍ਰੋਗ੍ਰਾਮ ਦੀ ਸਮਾਪਤੀ ਦਾ ਐਲਾਨ ਕਰ ਦਿਤਾ।





# ਰੈਸ਼ਨਲਿਸਟ ਸੁਸਾਇਟੀ ਪੰਜਾਬ ਵਿਚਲਾ ਵਾਦ-ਵਿਵਾਦ ਖਤਮ

ਕੇਵਲ 3 ਸਾਲ ਦੇ ਸੀਮਿਤ ਜਿਹੇ ਅਰਸੇ ਵਿੱਚ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਨੇ ਜਿਸ ਬੇਮਿਸਾਲ ਤੇਜ਼ੀ ਨਾਲ ਵਿਕਾਸ ਕੀਤਾ ਅਤੇ ਗੈਰ ਵਿਗਿਆਨਕ ਅੰਧ ਵਿਸ਼ਵਾਸ਼ੀ ਵਿਚਾਰਾਂ ਤੇ ਸੱਟ ਮਾਰੀ ਹੈ ਉਸ ਤੇ ਸਮਾਜ ਦੇ ਅਗਾਂਹ ਵੱਲ ਵਿਕਾਸ ਨਾਲ ਪ੍ਰਤੀਬਧ ਸਾਰੀਆਂ ਸ਼ਕਤੀਆਂ ਵਲੋਂ ਬਹੁਤ ਉਤਸਾਹ, ਖੁਸ਼ੀ ਅਤੇ ਤਸੱਲੀ ਦਾ ਇਜ਼ਹਾਰ ਹੁੰਦਾ ਰਿਹਾ ਹੈ। ਪਰ ਪਿਛਲੇ ਕੁਝ ਸਮੇਂ ਤੋਂ ਰੈਸ਼ਨੇਲਿਸਟ ਸੋਸਾਇਟੀ ਪੰਜਾਬ ਦੇ ਪਹਿਲੇ ਪ੍ਰਧਾਨ ਸ੍ਰੀ ਮੇਘ ਰਾਜ ਮਿੱਤਰ ਨਾਲ ਆਏ ਮੱਤਭੇਦਾਂ ਦੀਆਂ ਖਬਰਾਂ ਤਰਕਸ਼ੀਲ ਲਹਿਰ ਦੇ ਸਭ ਵਰਕਰਾਂ ਅਤੇ ਹਮਦਰਦਾਂ ਲਈ ਚਿੰਤਾ ਦਾ ਕਾਰਣ ਬਣ ਰਹੀਆਂ ਸਨ। ਖਾਸ ਕਰਕੇ ਅਗਾਂਹ ਵਧੂ ਲਹਿਰ ਦੇ ਪਿਛਲੇ ਸਮੇਂ ਵਿੱਚ ਟੁੱਟਾਂ-ਫੁੱਟਾਂ ਦਾ ਸ਼ਿਕਾਰ ਹੋ ਕੇ ਕਮਜ਼ੋਰ ਹੋ ਜਾਣ ਦੇ ਤਜਰਬੇ ਨੂੰ ਦੇਖਦਿਆਂ ਇਹ ਗੱਲ ਹੋਰ ਵੀ ਵੱਧ ਗੰਭੀਰਤਾ ਦੀ ਮੰਗ ਕਰਦੀ ਸੀ। ਤਰਕਸ਼ੀਲ ਲਹਿਰ ਨੂੰ ਤੇਜ਼ੀ ਨਾਲ ਵਧਦਾ ਫੁਲਦਾ ਦੇਖਣ ਦੀ ਇੱਛਾ ਸਦਕਾ ਸੋਸਾਇਟੀ ਦੇ ਮੈਂਬਰਾਂ ਅਤੇ ਸੋਸਾਇਟੀ ਤੋਂ ਬਾਹਰਲੇ ਇਸਦੇ ਹਮਦਰਦਾਂ ਵਲੋਂ ਇਸ ਗੱਲ ਲਈ ਲਗਾਤਾਰ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਸਨ ਕਿ ਤਰਕਸ਼ੀਲ ਲਹਿਰ ਨਾਲ ਸੰਬੰਧਿਤ ਸਾਰੇ ਵਿਅਕਤੀ ਇਕੋ ਜਥੇਬੰਦੀ ਦੇ ਜਾਬਤੇ ਅੰਦਰ ਰਹਿੰਦੇ ਹੋਏ ਸਰਗਰਮੀਆਂ ਕਰਨ। ਕੁਝ ਵਿਅਕਤੀਆਂ ਵਲੋਂ ਸੋਸਾਇਟੀ ਤੋਂ ਵੱਖਰੇ ਤੌਰ ਤੇ ਕਾਰਵਾਈਆਂ ਕਰਨ ਨਾਲ ਨਾ ਸਿਰਫ ਕਾਫੀ ਸ਼ਕਤੀ ਅਜਾਈ ਨਸ਼ਟ ਹੁੰਦੀ ਹੈ ਸਗੋਂ ਆਮ ਲੋਕਾਂ ਵਿੱਚ ਤਰ੍ਹਾਂ ਤਰ੍ਹਾਂ ਦੇ ਸ਼ੰਕੇ ਤੇ ਨਿਰਾਸਤਾ ਵੀ ਪੈਦਾ ਹੁੰਦੀ ਹੈ।

ਸੋ ਇਹਨਾਂ ਕੋਸ਼ਿਸ਼ਾਂ ਦੇ ਸਿੱਟੇ ਵਜੋਂ ਪਲਸ ਮੰਚ ਦੇ ਲੁਧਿਆਣਾ ਸਮਾਗਮ ਤੇ ਗੁਰਸ਼ਰਨ ਸਿੰਘ, ਪ੍ਰੋ. ਜਗਮੋਹਨ ਸਿੰਘ, ਰੈ. ਸੋ. ਪੰ. ਦੇ ਉਥੇ ਹਾਜਰ ਸਰਗਰਮ ਮੈਂਬਰਾਂ ਅਤੇ ਸ੍ਰੀ ਮੇਘ ਰਾਜ ਮਿੱਤਰ ਵਿਚਕਾਰ ਹੋਈ ਗੈਰ-ਰਸਮੀ ਗੱਲਬਾਤ ਦੌਰਾਨ ਇਹ ਤੈਅ ਕੀਤਾ ਗਿਆ ਕਿ 20 ਸਤੰਬਰ ਨੂੰ ਲੁਧਿਆਣੇ ਇੱਕ ਮੀਟਿੰਗ ਕੀਤੀ ਜਾਵੇ ਜਿਸ ਵਿੱਚ ਦੋਹਨਾਂ ਪਾਸਿਆਂ ਤੋਂ ਦੋ-ਦੋ ਨੁਮਾਇੰਦੇ ਬੈਠਣ ਅਤੇ ਇਹ ਮੀਟਿੰਗ ਗੁਰਸ਼ਰਨ ਸਿੰਘ ਪ੍ਰਧਾਨ ਪਲਸ ਮੰਚ, ਪ੍ਰੋ. ਜਗਮੋਹਨ ਸਿੰਘ ਜਨਰਲ ਸਕੱਤਰ ਜਮਹੂਰੀ ਅਧਿਕਾਰ ਸਭਾ ਅਤੇ ਬਲਬੀਰ ਸਿੰਘ ਸੈਣੀ (ਹਰਿਆਣਾ) ਦੀ ਮੌਜੂਦਗੀ ਵਿੱਚ ਹੋਏ ਜੋ ਮੀਟਿੰਗ ਚਲਾਉਣਗੇ ਅਤੇ ਮੱਤ-ਭੇਦਾਂ ਨੂੰ ਖਤਮ ਕਰਵਾਉਣ ਲਈ ਕੋਸ਼ਿਸ਼ ਕਰਨਗੇ।

20 ਸਤੰਬਰ ਦੀ ਰਾਤ ਨੂੰ ਪ੍ਰੋ. ਜਗਮੋਹਨ ਸਿੰਘ ਅਤੇ ਸ੍ਰੀ ਬਲਬੀਰ ਸੈਣੀ ਦੀ ਪ੍ਰਧਾਨਗੀ ਹੇਠ ਚੱਲੀ ਇਸ ਮੀਟਿੰਗ ਵਿੱਚ ਰਜਿੰਦਰ ਸਿੰਘ ਸਕੱਤਰ ਰੈ. ਸੋ. ਪੰਜਾਬ, ਰਾਜਪਾਲ ਸਿੰਘ ਮੁਖ-ਸੰਪਾਦਕ ਤਰਕਸ਼ੀਲ, ਸ੍ਰੀ ਮੇਘ ਰਾਜ ਮਿੱਤਰ ਅਤੇ ਸ੍ਰੀ ਸੁਰਜੀਤ ਤਲਵਾਰ ਗੱਲਬਾਤ ਲਈ ਬੈਠੇ। ਗੁਰਸ਼ਰਨ ਸਿੰਘ ਜੀ ਕਿਸੇ ਖਾਸ ਕਾਰਣ ਮੀਟਿੰਗ ਵਿੱਚ ਨਾ ਪਹੁੰਚ ਸਕੇ ਪਰ ਉਹਨਾਂ ਦਾ ਸੁਨੇਹਾ ਸਭ ਨਾਲ ਸਾਂਝਾ ਕੀਤਾ ਗਿਆ।

ਗੱਲਬਾਤ ਦੇ ਸ਼ੁਰੂ ਵਿੱਚ ਹੀ ਸਾਰੇ ਸਾਥੀਆਂ ਵਲੋਂ ਸੁਹਿਰਦਤਾ ਨਾਲ ਅਤੇ ਨਿੱਜੀ ਗੱਲਾਂ ਨੂੰ ਪਾਸੇ ਛੱਡਦਿਆਂ ਕੇਵਲ ਸੋਸਾਇਟੀ ਦੇ ਉਦੇਸ਼ਾਂ ਨੂੰ ਪਹਿਲ ਦੇਣ ਦਾ ਭਰੋਸਾ ਦਿਵਾਇਆ ਗਿਆ। ਇਸ ਤੋਂ ਬਾਅਦ ਚੱਲੀ ਗੱਲਬਾਤ ਵਿੱਚ ਇਹ ਗੱਲ ਸਾਹਮਣੇ ਆਉਂਦੀ ਰਹੀ ਕਿ ਮਸਲਿਆਂ ਨੂੰ ਜਥੇਬੰਦਕ ਢੰਗ ਨਾਲ ਹੱਲ ਕਰਨ ਦੀ ਬਜਾਏ ਅੰਤਰਮੁਖੀ ਢੰਗ ਅਪਣਾਉਣ ਕਾਰਣ ਹੀ ਇਹ ਉਲਝਦੇ ਗਏ। ਛੋਟੀਆਂ ਛੋਟੀਆਂ ਗੱਲਾਂ ਤੋਂ ਸ਼ੁਰੂ ਹੋ ਕੇ ਵੇਲੇ ਸਿਰ ਅਤੇ ਠੀਕ ਢੰਗ ਨਾਲ ਨਾ ਨਜਿਠੇ ਜਾ ਸਕਣ ਕਾਰਣ ਹੀ ਮੱਤਭੇਦ ਵਧਦੇ ਗਏ। ਅੱਡ-ਅੱਡ ਮਸਲਿਆਂ ਪ੍ਰਤੀ ਵੱਖ ਵੱਖ ਵਿਅਕਤੀਆ ਦੀ ਪਹੁੰਚ ਵੱਖ ਵੱਖ ਹੋ ਸਕਦੀ ਹੈ ਪਰ ਆਪਣੀ ਰਾਇ ਨੂੰ ਦੂਸਰਿਆਂ ਉਤੇ ਠੋਸਣ ਦੀ ਬਜਾਏ ਜਮਹੂਰੀ ਢੰਗ ਨਾਲ ਹੁੰਦੇ ਫੈਸਲਿਆਂ ਨੂੰ ਮੰਨਿਆ ਜਾਣਾ ਹੀ ਕਿਸੇ ਜਥੇਬੰਦੀ ਦੇ ਵਿਕਾਸ ਲਈ ਜਰੂਰੀ ਹੁੰਦਾ ਹੈ। ਜਦ ਕਿ ਇਸਦੇ ਉਲਟ ਰੁੱਖ ਚਲਣਾ ਹਮੇਸ਼ਾਂ ਜਥੇਬੰਦੀ ਤੇ ਲਹਿਰ ਲਈ ਨੁਕਸਾਨਦੇਹ ਹੁੰਦਾ ਹੈ ਚਾਹੇ ਉਹ ਵਿਅਕਤੀ ਆਪ ਨੂੰ ਕਿੰਨਾ ਵੀ ਠੀਕ ਕਿਉਂ ਨਾ ਸਮਝਦਾ ਹੋਵੇ।

ਆਖਿਰ ਤਰਕਸ਼ੀਲ ਲਹਿਰ ਦੇ ਹਿਤ ਨੂੰ ਧਿਆਨ ਵਿੱਚ ਰਖਦੇ ਹੋਏ ਪਿਛਲੇ ਮਤਭੇਦਾਂ ਨੂੰ ਖਤਮ ਕਰਦੇ ਹੋਏ ਅੱਗੋਂ ਲਈ ਇਹ ਫੈਸਲੇ ਲਏ ਗਏ। (1) ਰੈਸ਼ਨੇਲਿਸਟ ਸੋਸਾਇਟੀ ਇੱਕ ਹੀ ਰਹੇਗੀ ਅਤੇ ਸਾਥੀ ਮੇਘ ਰਾਜ ਮਿੱਤਰ ਅਤੇ ਉਹਨਾਂ ਦੇ ਹੋਰ ਸਾਥੀ ਇਸ ਵਿੱਚ ਮੈਂਬਰਸ਼ਿਪ ਲੈ ਲੈਣਗੇ (2) ਰੈਸ਼ਨੇ-

ਲਿਸਟ ਪਰਚੇ ਦਾ ਪ੍ਰਕਾਸ਼ਨ ਬੰਦ ਕਰ ਦਿੱਤਾ ਜਾਵੇਗਾ (3) ਸਾਥੀ ਮੇਘ ਰਾਜ ਮਿੱਤਰ ਤਰਕਸ਼ੀਲ ਅਤੇ ਵਿਗਿਆਨਕ ਵਿਚਾਰਧਾਰਾ ਦੇ ਪ੍ਰਚਾਰ/ਪ੍ਰਸਾਰ ਹਿਤ ਕਿਤਾਬਾਂ ਦੇ ਰੂਪ ਵਿੱਚ ਸਾਹਿਤ ਛਾਪਦੇ ਰਹਿਣਗੇ ਅਤੇ ਇਸ ਲਈ ਉਹਨਾਂ ਵਲੋਂ ਆਪਣਾ ਇੱਕ ਵੱਖਰਾ ਪ੍ਰਕਾਸ਼ਨ ਅਦਾਰਾ ਸ਼ੁਰੂ ਕੀਤਾ ਜਾਵੇਗਾ। ਰੈਸ਼ਨੇਲਿਸਟ ਸੋਸਾਇਟੀ ਇਸ ਅਦਾਰੇ ਨੂੰ ਸਹਿਯੋਗ ਦਿੰਦੀ ਅਤੇ ਲੈਂਦੀ ਰਹੇਗੀ (4) ਸੋਸਾਇਟੀ ਵਲੋਂ ਪ੍ਰਕਾਸ਼ਿਤ ਕਿਤਾਬਾਂ ਦੇ ਜਿੰਨੇ ਪੈਸੇ ਮੇਘ ਰਾਜ ਮਿੱਤਰ ਕੋਲ ਹਨ ਉਹਨਾਂ ਦਾ ਇੱਕ ਟਰਸਟ ਬਣਾ ਦਿੱਤਾ ਜਾਵੇਗਾ। ਇਸ ਟਰਸਟ ਦੇ ਪੈਸਿਆਂ ਦੀ ਕਿਸੇ ਵਿਅਕਤੀ ਵਲੋਂ ਨਿੱਜੀ ਕੰਮਾਂ ਲਈ ਵਰਤੋਂ ਨਾ ਕੀਤੀ ਜਾਵੇ ਇਸ ਸੰਭਾਵਨਾਂ ਨੂੰ ਦੂਰ ਕਰਨ ਲਈ ਸ੍ਰੀ ਮੇਘ ਰਾਜ ਮਿੱਤਰ ਅਤੇ ਹੋਰ ਸਾਥੀਆਂ ਤੋਂ ਇਲਾਵਾ ਇਨ-ਕਲਾਬੀ ਜਮਹੂਰੀ ਲਹਿਰ ਦੀਆਂ ਜਿਮੇਵਾਰ ਸ਼ਖਸ਼ੀਅਤਾਂ ਗੁਰਸ਼ਰਨ ਸਿੰਘ ਜੀ ਅਤੇ ਪ੍ਰੋ. ਜਗਮੋਹਨ ਸਿੰਘ ਇਸ ਟਰਸਟ ਦੇ ਮੈਂਬਰ ਹੋਣਗੇ। ਅਤੇ ਇਸ ਟਰਸਟ ਦੇ ਪੈਸੇ ਨੂੰ ਕੇਵਲ ਰੈਸ਼ਨੇਲਿਸਟ ਸਾਹਿਤ ਦੀ ਪ੍ਰਕਾਸ਼ਨਾ ਹਿਤ ਹੀ ਵਰਤਿਆ ਜਾਵੇਗਾ।

5. ਇਸ ਪ੍ਰਕਾਸ਼ਨ ਅਦਾਰੇ ਵਲੋਂ ਛਾਪੀਆਂ ਗਈਆਂ ਜਿੰਨ੍ਹਾਂ ਕਿਤਾਬਾਂ ਨੂੰ ਸੋਸਾਇਟੀ ਯੋਗ ਸਮਝੇਗੀ ਉਹਨਾਂ ਨੂੰ ਅਪਣਾਏਗੀ ਅਤੇ ਉਹਨਾਂ ਤੇ ਹੀ ਰੈਸ਼ਨਲਿਸਟ ਸੋਸਾਇਟੀ ਪੰਜਾਬ ਦਾ ਨਾਮ ਦਿੱਤਾ ਜਾ ਸਕੇਗਾ। ਬਾਕੀ ਕਿਤਾਬਾਂ ਪ੍ਰਕਾਸ਼ਨ ਅਦਾਰੇ ਵਲੋਂ ਹੀ ਹੋਣਗੀਆਂ। (6) ਸੋ ਇਸ ਫ਼ੈਸਲੇ ਦੇ ਸੰਦਰਭ ਵਿੱਚ, ਸੋਸਾਇਟੀ ਵਿੱਚ ਚਲੇ ਇਸ਼ ਵਾਦ-ਵਿਵਾਦ ਸਬੰਧੀ ਪ੍ਰਕਾਸ਼ਿਤ ਕੀਤੀਆਂ ਗਈਆਂ ਸਾਰੀਆਂ ਲਿਖਤਾਂ ਦਾ ਹੁਣ ਕੋਈ ਮਹੱਤਵ ਨਹੀਂ ਰਹਿ ਜਾਂਦਾ।

ਉਪਰੋਕਤ ਫੈਸਲੇ ਨੂੰ ਰੈਸ਼ਨਲਿਸਟ ਸੁਸਾਇਟੀ ਪੰਜਾਬ ਦੀ ਸੂਬਾ ਕਮੇਟੀ ਵਲੋਂ 26 ਅਕਤੂਬਰ 86 ਦੀ ਲੁਧਿਆਣਾ ਮੀਟਿੰਗ ਵਿੱਚ ਸਰਵਸੰਮਤੀ ਨਾਲ ਪਾਸ ਕੀਤਾ ਗਿਆ।

# ਸਰਗਰਮੀਆਂ

## 'ਰਾਜਸਥਾਨ ਵਾਲੇ ਸੰਤਾਂ ਦਾ ਪਰਦਾ ਫਾਸ'

ਸੰਤ ਸੰਕਰ ਜੀ ਨਸੀਰਾਬਾਦ ਵਾਲੇ ਦੇ ਸੇਵਕ ਓਂਕਾਰ ਸਿੰਘ ਦਾ ਮੈਨੂੰ ਇਕ ਲੀਫਲਿਟ ਮਿਲਿਆਂ ਜਿਸ ਵਿਚ ਇਸ ਤਰਾਂ ਲਿਖਿਆ ਸੀ। "ਲੜਕਾ ਹੋਣ ਦੀ ਸ਼ਰਤੀਆ ਦੁਆਈ, ਕਿਸੇ ਵੀਰ ਭੈਣ ਨੂੰ ਕਿਸੇ ਦਾ ਕੁਝ ਖੁਵਾਇਆ ਹੋਵੇ, ਕਿਸੇ ਨੂੰ ਭੂਤ ਪ੍ਰੇਤ ਦੀ ਕਸਰ ਹੋਵੇ, ਉਸ ਨੂੰ ਦੁਆਈ ਨਹੀਂ ਸਗੋਂ ਹਥੌਲਾ, ਤਵੀਤ, ਟੂਣਾ, ਕਰਕੇ ਠੀਕ ਕਰਦੇ ਹਾਂ ਸੌਣ ਤੋਂ ਬਾਅਦ ਦਬਾਅ ਆਉਂਦਾ ਹੋਵੇ ਕੰਮ ਕਾਰ ਠੀਕ ਨਾ ਚਲਦਾ ਹੋਵੇ ਸਭ ਦਾ ਇਲਾਜ ਤਵੀਤ ਦੇ ਕੇ ਠੀਕ ਕਰਦੇ ਹਾਂ"

ਮੈਂ ਪ੍ਰਧਾਨ ਮੁਕੰਦ ਸਿੰਘ ਨਾਲ ਸੰਤਾਂ ਦਾ ਪਰਦਾ ਫਾਸ਼ ਕਰਨ ਦਾ ਪ੍ਰੋਗ੍ਰਾਮ ਬਣਾਇਆਂ ਅਸੀਂ ਦਿਨ ਸ਼ਨੀਚਰਵਾਰ ਸੁਭਾ ਸਾਢੇ ਸੱਤ ਵਜੇ ਸੋਸਾਇਟੀ ਮੈਂਬਰਾਂ ਜਸਵੰਤ ਸਿੰਘ, ਚਰਨਜੀਤ, ਬਲਜੀਤ ਨੂੰ ਨਾਲ ਲੈਕੇ ਸਿੰਘਾ ਵਾਲੇ ਪਹੁੰਚੇ। ਪਿੰਡ ਦੇ ਪੰਚਾਇਤ ਮੈਂਬਰ, ਹੋਰ ਦੁਕਾਨਦਾਰ ਆਦਿ ਇਕੱਠੇ ਕਰਕੇ ਉਹਨਾ ਨੂੰ ਸੰਤਾਂ ਬਾਰੇ ਦਸਿਆਂ ਉਹ ਸਾਡੇ ਨਾਲ ਸਹਿਮਤ ਹੋ ਗਏ। ਉਹਨਾਂ ਸਭ ਨੂੰ ਇਕ ਦੁਕਾਨ ਤੇ ਬਿਠਾਕੇ ਮੈਂ ਚਰਨਜੀਤ ਨੂੰ ਨਾਲ ਇਕ ਮਰੀਜ ਦੇ ਤੌਰ ਤੇ ਲੈ ਕੇ ਉਸ ਸਾਧ ਕੋਲ ਗਿਆ ਉਸ ਟਾਈਮ ਉਸ ਕੋਲ ਚਾਰ ਜਨਾਨੀਆਂ ਬੈਠੀਆ ਸਨ। ਉਹਨਾ ਦਾ ਉਹ ਤਵੀਤਾਂ ਰਾਹੀਂ ਇਲਾਜ ਕਰ ਰਿਹਾ ਸੀ ਮੈਨੂੰ ਪੁਛਣ ਤੇ ਮੈਂ ਦਸਿਆ ਇਹ ਮੇਰਾ ਭਾਈ ਹੈ ਇਸ ਨੂੰ ਦਬਾਅ ਆਉਂਦਾ ਹੈ ਸਾਧ ਨੇ ਕਿਹਾ ਕਿ ਸਭ ਠੀਕ ਹੋ ਜਾਵੇਗਾ ਅਤੇ ਤਵੀਤ ਦੇਣ ਲੱਗਾ। ਮੈਂ ਕਿਹਾ ਅਸੀਂ ਤਵੀਤ ਵਿਚ ਵਿਸ਼ਵਾਸ਼ ਨਹੀਂ ਰਖਦੇ ਇਹ ਕੁਝ ਨਹੀਂ ਕਰ ਹਕਦਾ ਜਾਂ ਇਸ ਬਾਰੇ ਸਾਨੂੰ ਕੋਈ ਕਰਾਮਾਤ ਦਿਖਾਉ। ਇਸ ਨਾਲ ਸਾਡੀ ਬਹਿਸ ਸੁਰੂ ਹੋ ਗਈ ਸਾਡੇ ਸਾਹਮਣੇ ਬੈਠੇ ਹੋਏ ਸਾਰੇ ਆਦਮੀ ਉਥੇ ਆ ਗਏ ਤਾਂ ਮੈਂ ਰੈਸ਼ਨੇਲਿਸਟ ਸੁਸਾਇਟੀ ਦੀਆ ਉਸ ਸਾਹਮਣੇ ਸ਼ਰਤਾ ਰਖੀਆਂ ਕਿ ਉਹ ਕੋਈ ਵੀ ਸ਼ਰਤ ਪੂਰੀ ਕਰੇ। ਤਾਂ ਉਹ ਬਿਲਕੁਲ ਹੀ ਬਦਲ ਗਿਆ ਤੇ ਸਾਨੂੰ ਕਿਹਾ ਕਿ ਮੈਨੂੰ ਕੰਮ ਕਰਨ ਲਈ ਰੈਸ਼ਨੇਲਿਸਟ ਸੁਸਾਇਟੀ ਮਾਛੀਵਾੜਾ ਵਲੋਂ ਇਜ਼ਾਜਤ ਮਿਲੀ ਹੈ। ਜੋ ਕਿ ਅਸਲ ਵਿੱਚ ਬਿਲਕੁਲ ਝੂਠ ਸੀ। ਆਖਿਰ ਉਸ ਨੇ ਸਭ ਪੰਚਾਇਤ ਮੈਬਰਾਂ ਸਾਹਮਣੇ ਮੁਆਫੀ ਮੰਗੀ ਤੇ ਸਾਨੂੰ ਲਿਖਤੀ ਰੂਪ ਵਿਚ ਲਿਖ ਕੇ ਦਿੱਤਾ ਕਿ ਮੈਂ ਅੱਗੇ ਤੋਂ ਕੋਈ ਅਜੇਹਾ ਗਲਤ ਕੰਮ ਨਹੀਂ ਕਰੂਗਾਂ ਮੈਂ ਜੋ ਕੁਝ ਕੀਤਾ ਹੈ। ਮੇਰੇ ਕੋਲ ਕੋਈ ਸ਼ਕਤੀ ਨਹੀਂ ਹੈ। ਅਗਲੇ ਹਫਤੇ ਸਾਨੂੰ ਪਤਾ ਲਗਿਆ ਕਿ ਉਹ ਝੂਠ ਦੀ ਦੁਕਾਨ ਛੱਡ ਕੇ ਚਲਾ ਗਿਆ।

ਪਰਵੀਨ ਕੁਮਾਰ ਗੋਇਲ
ਬਾਘਾ ਪੁਰਾਣਾ

## ਜਦੋਂ ਚੋਰ ਲੱਭਣ ਵਾਲੇ ਹਜ਼ਰੈਤੀਏ ਖੁਦ ਹੀ ਖੋ ਗਏ

ਪਿਛਲੇ ਦਿਨੀ ਤਰਕਸ਼ੀਲ ਸਸਾਇਟੀ ਪੰਜਾਬ, ਮਲੇਰ-ਕੋਟਲਾ ਅਤੇ ਧੂਰੀ ਵਲੋਂ ਸ਼ਹਿਰ ਮਲੇਰਕੋਟਲਾ ਦੇ ਪੰਜਾਬ ਵਿਚ ਮਸ਼ਹੂਰ ਹੈਜ਼ਰੈਤੀਏ ਸਾਬਰ ਅਲੀ ਸ਼ਾਹ ਦਾ ਵਿਗਿਆਨਕ ਢੰਗ ਨਾਲ ਪਰਦਾ ਫਾਸ਼ ਕੀਤਾ ਗਿਆ ਜਦੋਂ ਸੁਸਾਇਟੀ ਵਲੋਂ ਪਰਮਜੀਤ ਕੁਠਾਲਾ ਅਤੇ ਰਤਨ ਸਿੰਘ ਭੰਡਾਰੀ ਨੇ ਉਪਰੋਕਤ ਵਿਅਕਤੀ ਤੋਂ ਆਪਣੀ ਖੋਈ ਹੋਈ ਘੜੀ ਬਾਰੇ (ਜੋ ਅਸਲ ਵਿਚ ਪਰਮਜੀਤ ਕੁਠਾਲਾ ਦੀ ਹੀ ਜੇਬ ਵਿਚ ਸੀ) ਪੁੱਛਿਆ ਤਾ ਉਸ ਨੇ ਇਕ ਨਿੱਕੀ ਜਿਹੀ ਕੁੜੀ ਦੇ ਹੱਥ ਮੂੰਹ ਦੇਖਣ ਵਾਲਾ ਸ਼ੀਸ਼ਾ ਫੜਾ ਕੇ ਅਪਣੇ ਜੰਤਰ-ਮੰਤਰ ਮਾਲਾ ਦੇ ਮਣਕੇ ਨਾਲ ਫੂਕਾਂ ਮਾਰ ਕੇ ਪੜ੍ਹਨੇ ਸੁਰੂ ਕਰ ਦਿਤੇ। ਕਾਫ਼ੀ ਚਿਰ ਦੇ ਨਾਟਕ ਤੋਂ ਬਾਅਦ ਉਸਨੇ ਇਕ ਪੱਗ ਵਾਲੇ ਅਸਮਾਨੀ ਰੰਗੇ ਕਪੜਿਆਂ ਵਾਲਾ ਚੋਰ ਦੱਸਿਆ। ਪ੍ਰੰਤੂ ਬਾਅਦ ਵਿਚ ਜਦੋਂ ਨਾਂ ਪੁੱਛਿਆ ਗਿਆ ਤਾਂ ਅਜਿਹਾ ਵਿਅਕਤੀ ਦੱਸ ਦਿਤਾ ਜਿਸਨੇ ਕਦੇ ਜਿੰਦਗੀ ਵਿਚ ਪੱਗ ਨਹੀਂ ਸੀ ਬੰਨੀ ਜਦੋਂ ਹਜਰੈਤੀਏ ਨਾਲ ਵਿਗਿਆਨਕ ਪੈਂਤੜੇ ਤੋਂ ਗੱਲਬਾਤ ਕੀਤੀ ਤਾਂ ਹੱਥ ਬੰਨਕੇ ਮਾਫ਼ੀ ਮੰਗ ਗਿਆ ਤੇ ਰੋਟੀ ਦਾ ਵਸੀਲਾ ਕਹਿ ਕੇ ਅੱਗੇ ਤੋਂ ਹਜ਼ਰੈਤ ਨਾ ਕੱਢਣ ਦਾ ਵਚਨ ਦੇ ਦਿਤਾ। ਮਲੇਰਕੋਟਲੇ ਵਿਚ ਹਜਰੈਤੀਆਂ ਤੇ ਇਉਂ ਕਿੰਤੂ ਕਰਨ ਦਾ ਇਹ ਸਭ ਤੋਂ ਪਹਿਲਾਂ ਤੇ ਸਫ਼ਲਤਾਪੂਰਬਕ ਕਦਮ ਤਰਕਸ਼ੀਲ ਸੁਸਾਇਟੀ ਨੇ ਪੁੱਟਿਆ।

ਪਰਮਜੀਤ ਕੁਠਾਲਾ, ਸਕੱਤਰ
ਤਰਕਸ਼ੀਲ ਸੁਸਾਇਟੀ ਮਲੇਰਕੋਟਲਾ

**ਗੁਰਦਾਸਪੁਰ**—ਪਿਛਲੇ ਦਿਨੀਂ ਗੁਰਦਾਸਪੁਰ ਦੇ ਨਦਜੀਕ ਪਿੰਡ ਬਾਬੋਵਾਲ ਵਿਖੇ ਰੈਸ਼ਨਲਿਸਟ ਸੋਸਾਇਟੀ ਪੰਜਾਬ ਦੀ ਗੁਰਦਾਸਪੁਰ ਇਕਾਈ ਵਲੋਂ ਇੱਕ ਅਖਤੀ ਸਿਆਣੇ ਦਾ ਪਿੰਡ ਦੇ ਲੋਕਾਂ ਸਾਹਮਣੇ ਪਰਦਾ ਫਾਸ਼ ਕੀਤਾ ਗਿਆ। ਅਖੌਤੀ ਬਾਬਾ ਲੋਕਾ ਨੂੰ ਝੂਠੀਆ ਗੱਲਾ ਦੱਸਕੇ ਗੁਮਰਾਹ ਕਰ ਰਿਹਾ ਸੀ। ਸੋਸਾਇਟੀ ਦੇ ਕੁਝ ਇਸਤਰੀ ਮੈਂਬਰਾਂ ਅਤੇ ਪਿੰਡ ਦੇ ਸਰਪੰਚ ਨੇ 'ਸਿਆਣੇ' ਤੋਂ ਕੁਝ ਸਵਾਲ ਪੁੱਛੇ, ਸਿਆਣੇ ਨੇ ਗਲਤ ਉਤਰ ਦਿਤੇ ਸਨ। ਬਾਅਦ ਵਿਚ ਪ੍ਰਧਾਨ ਅਮਰਜੀਤ ਸ਼ਾਸਤਰੀ ਨੇ ਲੋਕਾਂ ਨੂੰ ਸੰਬੋਧਨ ਕਰਦੇ ਹੋਏ ਇਹੋ ਜਿਹੇ ਪਖੰਡੀਆਂ ਤੋਂ ਸੁਚੇਤ ਰਹਿਣ ਲਈ ਕਿਹਾ ਅਤੇ ਸਿਆਣੇ ਨੂੰ ਕੋਈ ਚਮਤਕਾਰ ਦਿਖਾਉਣ ਲਈ ਕਿਹਾ ਸਿਆਣੇ ਨੇ ਮੰਨਿਆ ਕਿ "ਮੇਰੇ ਕੋਲ ਸ਼ਕਤੀ ਨਹੀਂ ਹੈ। ਇਹ ਤਾਂ ਮੇਰੀ ਰੋਜ਼ੀ ਰੋਟੀ ਦਾ ਮਸਲਾ ਹੈ।" ਬਾਅਦ ਵਿਚ ਸੋਸਾਇਟੀ ਮੈਂਬਰਾਂ ਵੱਲੋਂ ਪਿੰਡ ਦੇ ਲੋਕਾਂ ਤੋਂ ਕੀਤੀ ਪੁੱਛਪੜਤਾਲ ਤੋਂ ਪਤਾ ਲੱਗਾ ਕਿ ਸਿਆਣਾ ਇੱਕ ਸਾਬਕਾ ਫੋਜ ਹੈ ਜੋ **B.S F.** ਵਿਚੋਂ ਮਾਨਸਿਕ ਰੋਗੀ ਹੋਣ ਕਰਕੇ ਕੱਢਿਆ ਗਿਆ ਹੈ।

ਅਮਰਜੀਤ ਸ਼ਾਸ਼ਤਰੀ ਗੁਰਦਾਸਪੁਰ

## ਮੜ੍ਹੀ ਦੀ 'ਸ਼ਕਤੀ'

ਸਾਡੇ ਇਕ ਬਹੁਤ ਪਰਾਣੀ ਮੜ੍ਹੀ ਹੈ ਜਿਸ ਤੋਂ ਸਾਰੇ ਲੋਕ ਡਰਦੇ ਸਨ। ਉਹ ਮੜ੍ਹੀ ਇਸ ਗੱਲ ਕਰਕੇ ਮਸ਼ਹੂਰ ਸੀ ਕਿ ਸਾਡੇ ਪਿੰਡ ਦੇ ਇਕ ਮੁਕੰਦੀ ਨਾਂ ਦੇ ਆਦਮੀ ਨੇ ਉਸ ਮੜੀ ਦੀ ਇਕ ਇੱਟ ਚੁੱਕ ਲਈ ਸੀ, ਪਰ ਇੱਟ ਚੁੱਕ ਕੇ ਤੁਰ ਨਾ ਸਕਿਆ ਅਤੇ ਉਸਨੂੰ ਦਿਸਣੋ ਬੰਦ ਹੋ ਗਿਆ। ਉਸਨੇ ਮੜ੍ਹੀ ਤੇ ਇੱਟ ਰੱਖੀ ਤਾਂ ਦਿਸਣ ਲਗਿਆ ਤੇ ਫਿਰ ਘਰ ਆਇਆ। ਉਹ ਮੁਕੰਦੀ ਅੱਜ ਵੀ ਜਿਉਂਦਾ ਹੈ ਅਤੇ ਕਹਿੰਦਾ ਹੈ ਕਿ ਹਾਂ ਮੈਨੂੰ ਦਿਸਣੋ ਹੱਟ ਗਿਆ ਸੀ। ਉਸ ਦਿਨ ਤੋਂ ਇਸ ਮੜੀ ਨੂੰ ਕੋਈ ਹੱਥ ਨਹੀਂ ਸੀ ਲਾਉਂਦਾ। ਉਹ ਜਿਸ ਬੇਰੀ ਥੱਲੇ ਹੈ ਉਸ ਦਾ ਕੋਈ ਪੱਤਾ ਨਹੀਂ ਤੋੜ ਸਕਦਾ ਸੀ। ਮੈਂ ਸਭ ਨੂੰ ਇਸ ਮੜ੍ਹੀ ਬਾਰੇ ਦਸਿਆ ਕਿ ਇਨਾਂ ਮੜ੍ਹੀਆ ਮਸਾਣਾਂ ਵਿੱਚ ਕੁਝ ਨਹੀਂ ਹੁੰਦਾ। ਪਰ ਸਾਡੇ ਅੰਧ ਵਿਸ਼ਵਾਸੀ ਲੋਕ ਇਹ ਨਾ ਮੰਨਦੇ। ਇਕ ਦਿਨ ਮੈਂ ਰਾਤ ਦੇ ਤਕਰੀਬਨ 9–10 ਵਜੇ ਇਕ ਆਦਮੀ ਨੂੰ ਨਾਲ ਲੈ ਗਿਆ, ਉਹ ਸੀ ਹਰਚਰਨ ਸਿੰਘ ਜ਼ਿਹੜਾ ਡਰਦਾ ਮਾਰਿਆ 8-9 ਕਿੱਲੇ ਉਰੇ ਹੀ ਬੈਠ ਗਿਆ। ਮੈਂ ਜਾਕੇ ਟਕੂਏ ਨਾਲ ਪਹਿਲਾਂ ਉਸ ਦੀ ਟਾਹਲੀ ਵੱਢ ਲਈ ਅਤੇ ਪਿਛੋਂ ਇੱਟਾਂ ਚੁੱਕ ਲਈਆਂ ਉਹ ਪਿੰਡ ਵਿੱਚ ਲਿਆ ਸਿਟੀਆਂ। ਲੋਕਾ ਦੇ ਮਨਾਂ ਵਿਚੋਂ ਵਹਿਮ ਦੂਰ ਕੀਤਾ ਜਿਹੜਾ ਬਹੁਤ ਸਮਾਂ ਪਹਿਲਾਂ ਇਹਨਾਂ ਲੋਕਾ ਦੇ ਮਨਾਂ ਵਿੱਚ ਬੈਠਿਆ ਸੀ।

ਰਾਜ ਸਿੰਘ ਜਿੱਧੂ
ਫੁੱਲੋ (ਹਰਿਆਣਾ)



# ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਨਵੀਂ ਸਟੇਟ ਕਮੇਟੀ

ਰੈ. ਸੋ. ਪੰ. ਦੇ ਭਦੌੜ ਇਜਲਾਸ ਦੌਰਾਨ ਕੀਤੀਆਂ ਸੰਵਿਧਾਨਕ ਤਬਦੀਲੀਆਂ ਅਧੀਨ ਸੋਸਾਇਟੀ ਦੀਆਂ ਜ਼ਿਲ੍ਹਾ ਅਤੇ ਸੂਬਾ ਪੱਧਰ ਤੇ ਚੋਣਾਂ ਹੇਠ ਲਿਖੇ ਅਨੁਸਾਰ ਮੁਕੰਮਲ ਹੋਈਆਂ ।

| ਜ਼ਿਲ੍ਹਾ | ਅਹੁਦੇਦਾਰ | ਨਾਮ | ਪਤਾ |
|---|---|---|---|
| ਬਠਿੰਡਾ | ਪ੍ਰਧਾਨ | ਗੁਰਚਰਨ ਸਿੰਘ ਖੇਮੋਆਣਾ | ਸਟੇਟ ਬੈਂਕ ਆਫ ਇੰਡੀਆ, ਬਹਿਮਣ ਦੀਵਾਨਾ (ਬਠਿੰਡਾ) |
| ,, | ਸਕੱਤਰ | ਡਾ. ਅਜੀਤਪਾਲ ਸਿੰਘ | ਸਰਕਾਰੀ ਡਿਸਪੈਂਸਰੀ, ਪਿੱਥੋ (ਬਠਿੰਡਾ) |
| ਸੰਗਰੂਰ | ਪ੍ਰਧਾਨ | ਰਾਜਿੰਦਰ ਸਿੰਘ ਮਾਸਟਰ | ਅਗਵਾੜ ਬੂਟਰਾਂ ਦਾ VPO ਭਦੌੜ |
| ,, | ਸਕੱਤਰ | ਸ਼ਾਮ ਲਾਲ | ਵਸੀਕਾ ਨਵੀਸ ਕੋਰਟ ਰੋਡ, ਸੰਗਰੂਰ |
| ਪਟਿਆਲਾ | ਪ੍ਰਧਾਨ | ਬਖਸ਼ੀਸ਼ ਸਿੰਘ S.S ਮਾਸਟਰ | ਸਰਕਾਰੀ ਹਾਈ ਸਕੂਲ, ਅਜਨੌਦਾ; ਵਾਇਆ ਨਾਭਾ |
| ,, | ਸਕੱਤਰ | ਚਰਨਜੀਤ ਕੌਰ ਚੰਨੀ, ਸਟੈਨੋ | ਜਨਰਲ ਬਰਾਂਚ, ਪੰਜਾਬੀ ਯੂਨੀਵਰਸਿਟੀ ਪਟਿਆਲਾ |
| ਫਰੀਦਕੋਟ | ਪ੍ਰਧਾਨ | ਕ੍ਰਿਸ਼ਨ ਲਾਲ | V.P.O ਬਰਗਾੜੀ, ਜਿਲ੍ਹਾ ਫਰੀਦਕੋਟ |
| ,, | ਸਕੱਤਰ | ਚਰਨਜੀਤ ਖੋਟੇ C/Oਇਕੱਤਰਸਿੰਘ | ਸੋਢੀ, ਸੋਢੀ ਇਲੈਕਟ੍ਰਿਕ ਸਟੋਰ, ਸਮਾਲਸਰ (ਫਰੀਦਕੋਟ) |

ਫਿਰੋਜਪੁਰ ਮੇਘ ਰਾਜ ਰੱਲਾ C/O ਸੱਤਪਾਲ ਟੀਚਰ, ਨੇੜੇ ਬਸਤੀ ਰਾਮਗੜ੍ਹੀਆ ਸਕੂਲ, ਜਲਾਲਾਬਾਦ (ਪੱਛਮੀ)

,, ਰਾਮ ਕ੍ਰਿਸ਼ਨ ਪਿੰਡ ਧੁਨਕਾਆP:O, ਘੁਬਾਇਆ Via ਜਲਾਲਾਬਾਦ (W) ਜਿਲ੍ਹਾ ਫਿਰੋਜਪੁਰ

ਲੁਧਿਆਣਾ ਪ੍ਰਧਾਨ ਦਲਬੀਰ ਸਿੰਘ C/O ਫਿਸ਼ ਫਾਰਮਰਜ਼ ਡੀਵੈਲਪਮੈਂਟ ਏਜੰਸੀ ਨੇੜੇ ਘੰਟਾ ਘਰ' ਲੁਧਿਆਣਾ

,, ਸਕੱਤਰ ਗੁਰਨਾਮ ਸਿੰਘ ਹਾਊਸ ਨੰ: 2578/13 ਜੰਮੂ ਕਲੋਨੀ ਗਲੀ ਨੰ: 5 ਲੁਧਿਆਣਾ

ਜਲੰਧਰ ਪ੍ਰਧਾਨ ਸੁਖਦੇਵ ਮਾਹੀ ਮਹੱਲਾ ਬਾਬਾ ਗਧੀਆ, ਖਲਵਾੜਾ ਰੋਡ ਫਗਵਾੜਾ

,, ਸਕੱਤਰ ਵਿਪਨ ਕੁਮਾਰ ਲੋਹੀਆਂ ਖਾਸ ਜਿਲ੍ਹਾ ਜਲੰਧਰ

ਹੁਸ਼ਿਆਰਪੁਰ ਕਨਵੀਨਰ ਵਿਜੈ ਬੰਬੇਲੀ VPO ਬੰਬੇਲੀ Via ਬਾੜੀਆ ਕਲਾਂ, ਜਿਲ੍ਹਾ ਹੁਸ਼ਿਆਰਪੁਰ

ਗੁਰਦਾਸਪੁਰ ਕਨਵੀਨਰ ਅਮਰਜੀਤ ਸ਼ਾਸਤਰੀ Skh. D.A.V. ਹਾਈ ਸਕੂਲ, ਗੁਰਦਾਸਪੁਰ

ਰੋਪੜ ਕਨਵੀਨਰ ਨਿਰਮਾਲ ਸਿੰਘ ਮੱਲ੍ਹੀ Q. No. 1036 Type II, ਨੂਹੋਂ ਕਲੋਨੀ, ਥਰਮਲ ਪਲਾਂਟ ਰੋਪੜ

ਉਪਰੋਕਤ ਮੈਂਬਰਾਂ ਵਿਚੋਂ ਸੂਬਾ ਕਮੇਟੀ ਦੇ ਹੇਠ ਲਿਖੇ ਅਹੁਦੇਦਾਰ ਚੁਣੇ ਗਏ ।

ਪ੍ਰਧਾਨ
ਗੁਰਚਰਨ ਸਿੰਘ ਖੇਮੋਆਣਾ

ਸਕੱਤਰ
ਰਾਜਿੰਦਰ ਸਿੰਘ

ਖਜ਼ਾਨਚੀ
ਚਰਨਜੀਤ ਖੋਟ

ਮੀਤ ਪ੍ਰਧਾਨ
ਦਲਬੀਰ ਸਿੰਘ

ਸਹਾਇਕ ਸਕੱਤਰ
ਅਮਰਜੀਤ ਸ਼ਾਸਤਰੀ

**ਜ਼ਰੂਰੀ ਨੋਟ :**—ਕੇਸ ਆਦਿ ਹੱਲ ਕਰਵਾਉਣ ਬਾਰੇ, ਨਵੀਆਂ ਇਕਾਈਆਂ ਬਨਾਉਣ ਬਾਰੇ ਜਾਂ ਸੁਸਾਇਟੀ ਨਾਲ ਸਬੰਧਿਤ ਕਿਸੇ ਵੀ ਹੋਰ ਅਜੇਹੇ ਕੰਮ ਲਈ ਆਪਣੇ ਜਿਲ੍ਹੇ ਨਾਲ ਸੰਬੰਧਿਤ ਅਹੁਦੇਦਾਰਾਂ ਨਾਲ ਹੀ ਸੰਪਰਕ ਕੀਤਾ ਜਾਵੇ ।